ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਅਲੌਕਿਕ ਕੌਤਕ

*June, 2004*

(9)



ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ।

ਹਰੀਸ਼ਚੰਦਰ ਅਰੋੜਾ

ਪਦਮਨੀ ਅਰੋੜਾ

# ਅਲੌਕਿਕ ਕੌਤਕ

# ALOKIK KAUTIK

*June, 2004* 9

## ਤਤਕਰਾ


ਬਹੁਤ ਪਾਣੀ ਮਿਲੇਗਾ, ਤੁਸੀਂ ਖੂਹ ਖੁਦਵਾਉਣਾ... – ਸੰਤ ਜਨਾਰਾਮ ਜੀ ਨਾਮਧਾਰੀ, ਰਾਜਸਥਾਨ 2
बहुत पानी मिलेगा, तुसीं खूह खुदवाणा... – संत जनाराम जी नामधारी, राजस्थान
ਸਾਧੂ ਬੋਲੇ ਸਹਿਜ ਸੁਭਾਅ – ਸੰਤ ਬਲਦੇਵ ਸਿੰਘ ਜੀ, ਸ੍ਰੀ ਜੀਵਨ ਨਗਰ 5
साधू बोले सहिज सुभा – संत बलदेव सिंह जी, श्री जीवन नगर
ਓਹ ਨਿਓਲਾ ਕੌਣ ਸੀ ? – ਸੰਤ ਸੁਰਜੀਤ ਸਿੰਘ ਜੀ ਚਾਨਾ, ਇੰਗਲੈਂਡ 7
ओह नेवला कौन सी ? – संत सुरजीत सिंह जी चाना, इंगलैंड
ਕਰਮਾਂ ਵਿਚ ਮੇਖ ਮਾਰ ਦਿੱਤੀ – ਸੰਤ ਗੁਰਮੀਤ ਸਿੰਘ ਬੰਸਲ, ਬਰਮਿੰਘਮ 11
करमां विच मेख मार दिती – संत गुरमीत सिंह बंसल, बरमिंघम
ਸਤਿਗੁਰੂ ਜੀ ਦਾ ਬੱਚਿਆਂ ਨਾਲ ਪ੍ਰਤੱਖ ਪਿਆਰ – ਸੰਤ ਗੁਰਦੇਵ ਸਿੰਘ ਜੀ, ਮੰਡੀ 12
सतिगुरु जी दा बच्चियां नाल प्रत्तख प्यार – संत गुरदेव सिंह जी, मंडी
ਦਵਾਈ ਤਾਂ ਬਹਾਨਾ ਸੀ ਪਾਤਸ਼ਾਹ ਦੀ ਕ੍ਰਿਪਾ ਦਾ – ਸੰਤ ਹਰੀ ਸਿੰਘ ਜੀ, ਸੰਤ ਨਗਰ, ਸਿਰਸਾ 14
दवाई तां बहाना सी पातशाह दी कृपा दा – संत हरी सिंह जी, संत नगर, सिरसा
ਅਰਦਾਸ ਪਰਵਾਨ ਚੜ੍ਹਣੀ – ਸੰਤ ਸਤਿਬਚਨ ਸਿੰਘ ਜੀ, ਲੰਡਨ 15
अरदास परवान चढ़णी – संत सतिबचन सिंह जी, लंडन
ਸਤਿਗੁਰ ਨੇ ਕ੍ਰਿਪਾ ਕਰ ਦਿਤੀ ਹੈ... – ਸੰਤ ਲਖਬੀਰ ਸਿੰਘ ਜੀ, ਸਿਰਸਾ 21
सतिगुर ने कृपा कर दिती है – संत लखबीर सिंह जी, सिरसा
ਸਤਿਗੁਰ ਦਾ ਬਚਨ ਸਦਾ ਪੂਰਾ ਹੁੰਦਾ ਹੈ – ਸੰਤ ਸਤਪਾਲ ਸਿੰਘ ਜੀ ਪੁਤਰ ਸਵ. ਤੇਜਾ ਸਿੰਘ 25
सतिगुर दा बचन सदा पुरा हुंदा है – संत सतपाल सिंह जी पुत्र स्व.तेजा सिंह
ਹੁਕਮ ਮੰਨੈ ਹੋਵੈ ਪਰਵਾਨ – ਸੰਤ ਦਰਸ਼ਨ ਸਿੰਘ ਟਾਇਰਾਂ ਵਾਲੇ, ਮੰਡੀ 26
हुकम मन्नै होवै परवान – संत दर्शन सिंह जी टायरां वाले, मंडी
ਦਰਸ਼ਨ ਕਰਨ ਦੀ ਲਾਲਸਾ ਪੂਰੀ ਕੀਤੀ – ਸੰਤ ਨਰਿੰਦਰ ਸਿੰਘ ਜੀ, ਮੰਡੀ 27
दर्शन करन दी लालसा पूरी कीती – संत नरिन्द्र सिंह जी, मंडी
ਭੁਜੰਗੀ ਦੀ ਦਾਤ – ਸੰਤ ਦਇਆ ਸਿੰਘ ਜੀ ਮਠਾਰੂ 28
भुजंगी दी दात – संत दया सिंह जी मठारु
ਸੰਗਤ-ਵਿਚਾਰ/संगत–विचार – 30

# ਬਹੁਤ ਪਾਣੀ ਮਿਲੇਗਾ, ਤੁਸੀਂ ਖੂਹ ਖੁਦਵਾਉਣਾ ਸ਼ੁਰੂ ਕਰੋ

**ਸੰਬੰਧਤ ਸੰਤ ਜਨਾ ਰਾਮ ਜੀ ਨਾਮਧਾਰੀ, ਰਾਜਸਥਾਨ**

ਸੰਤ ਜਨਾ ਰਾਮ ਜੀ ਬੜੇ ਵਚਿੱਤਰ ਵਿਚਾਰਾਂ ਵਾਲੇ ਨਾਮਧਾਰੀ ਸਿੱਖ ਹਨ। ਹਾਲਾਂਕਿ ਇਹ ਹਿੰਦੂ ਪਰਵਾਰ ਵਿਚੋਂ ਹਨ। ਰਾਜਸਥਾਨ ਦੇ ਰਹਿਣ ਵਾਲੇ ਹਨ। ਇਹਨਾਂ ਦੀ ਪਰਮ ਪੂਜ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਉਤੇ ਅਤੇ ਹੁਣ ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਉਪਰ ਅਪਾਰ ਸ਼ਰਧਾ ਹੈ। ਇਹਨਾਂ ਨੂੰ ਜਦੋਂ ਇਹ ਪੁੱਛਿਆ ਗਿਆ ਕਿ ਇਹਨਾਂ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਦੋਂ ਪਰਸੇ ? ਤਥਾ ਉਹਨਾਂ ਵਿਚ ਐਸੀ ਕਿਹੜੀ ਰੱਬੀ ਜੋਤ ਇਹਨਾਂ ਨੂੰ ਵੇਖਣ ਵਿਚ ਮਿਲੀ ਕਿ ਇਹ ਸਤਿਗੁਰੂ ਜੀ ਦੇ ਹੀ ਹੋ ਕੇ ਰਹਿ ਗਏ।

ਸੰਤ ਜਨਾ ਰਾਮ ਜੀ ਨੇ ਆਪ ਖੁਦ ਦੱਸਿਆ ਕਿ ਭਾਰਤ ਦੀ ਵੰਡ ਦੇ ਕੋਈ 4 ਕੁ ਸਾਲਾਂ ਬਾਅਦ ਸੰਨ 1951 ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬੈਲ ਖਰੀਦਣ ਦੇ ਮੰਤਵ ਨਾਲ ਰਾਜਸਥਾਨ ਆਏ। ਉਹਨਾਂ ਨੇ ਕ੍ਰਿਪਾ ਕੀਤੀ ਤੇ ਸੰਤ ਜਨਾ ਰਾਮ ਜੀ ਦੇ ਪਿੰਡ ਦਰਸ਼ਨ ਦਿਤੇ। ਸੰਤ ਜਨਾ ਰਾਮ ਇਸ ਤੋਂ ਪਹਿਲਾਂ ਨਾ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਹੀ ਕੀਤੇ ਸਨ ਤੇ ਨਾ ਹੀ ਨਾਮਧਾਰੀ ਪੰਥ ਬਾਰੇ ਸੁਣਿਆ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਜਿਉਂ ਹੀ ਸੰਤ ਜਨਾ ਰਾਮ ਦੇ ਘਰ ਦੇ ਨੇੜੇ ਗੱਡੀ ਰੋਕ ਕੇ ਬਾਹਰ ਨਿਕਲੇ ਤਾਂ ਸੰਤ ਜਨਾ ਰਾਮ ਜੀ ਨੇ ਪਹਿਲੀ ਵਾਰ ਦਰਸ਼ਨ ਕੀਤੇ। ਸ੍ਰੀ ਸਤਿਗੁਰੂ ਜੀ ਨੇ ਜਨਾ ਰਾਮ ਜੀ ਨੂੰ ਆਪਣੇ ਕੋਲ ਬੁਲਾਇਆ। ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਜੀ ਨੇ ਇਸ ਤਰ੍ਹਾਂ ਆਵਾਜ ਲਗਾਈ – ''ਕਾਕਾ ਇਧਰ ਆ।''

ਉਸ ਵੇਲੇ ਜਨਾ ਰਾਮ ਜੀ ਅਜੇ ਜਵਾਨ ਅਵਸਥਾ ਵਿਚ ਸਨ। ਉਹਨਾਂ ਨੂੰ ਇਕ ਬਜੁਰਗ ਵਲੋਂ ਇਸ ਤਰ੍ਹਾਂ ਬੁਲਾਇਆ ਜਾਣਾ ਚੰਗਾ ਨਾ ਲੱਗਾ। ਕਿਉਂਕਿ ਰਾਜਸਥਾਨ ਵਿਚ 'ਕਾਕਾ' ਸ਼ਬਦ ਬੁੱਢੇ ਲਈ ਜਾਂ ਬਜੁਰਗ ਵਾਸਤੇ ਵਰਤਿਆ ਜਾਂਦਾ ਹੈ। ਇਸ ਲਈ ਜਨਾ ਰਾਮ ਜੀ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਕਿਹਾ – ''ਆਪ ਮੈਨੂੰ 'ਕਾਕਾ' ਕਹਿਕੇ ਨਾ ਬੁਲਾਓ। ਆਪ ਤਾਂ ਮੇਰੇ ਨਾਲੋਂ ਉਮਰ ਵਿਚ ਕਾਫੀ ਵੱਡੇ ਹੋ। ਇਸ ਲਈ ਤੁਸੀਂ ਮੈਨੂੰ ਬਜੁਰਗ ਬਣਾਓ, ਇਹ ਮੈਨੂੰ ਚੰਗਾ ਨਹੀਂ ਲੱਗਦਾ।

ਉਸ ਵੇਲੇ ਸ੍ਰੀ ਸਤਿਗੁਰੂ ਜੀ ਨਾਲ ਭਾਈ ਵਜ਼ੀਰ ਸਿੰਘ ਜੀ, ਭਾਈ ਰਤਨ ਸਿੰਘ ਜੀ ਤੇ ਪੁਰਾਣਾ ਡਰਾਈਵਰ ਵੀ ਨਾਲ ਸੀ। ਹੋਰ ਵੀ ਕਈ ਸਾਧ ਸੰਤ ਸਨ। ਸੰਤ ਜਨਾ ਰਾਮ ਜੀ ਦੀ ਮਾਤਾ ਨੂੰ ਪਤਾ ਲੱਗਾ ਕਿ ਪੰਜਾਬ ਤੋਂ ਕੋਈ ਬਹੁਤ ਵੱਡੇ ਸੰਤ ਉਹਨਾਂ ਦੇ ਪਿੰਡ ਆਏ ਹਨ। ਉਹਨਾਂ ਨੇ ਆਪਣੇ ਬੇਟੇ ਨੂੰ ਕਿਹਾ ਕਿ ਉਹਨਾਂ ਦੇ ਤੇ ਭਾਗ ਖੁਲ੍ਹ ਗਏ ਹਨ ਕਿ ਏਨੇ ਵੱਡੇ ਸੰਤ ਆਪ ਚੱਲ ਕੇ ਉਹਨਾਂ ਦੇ ਘਰ ਆਏ ਹਨ। ਮਾਤਾ ਨੇ ਸ੍ਰੀ ਸਤਿਗੁਰੂ ਜੀ ਨੂੰ ਬੜੇ ਆਦਰ ਸਤਿਕਾਰ ਨਾਲ ਬਿਠਾਇਆ। ਜਲ-ਪਾਣੀ ਛਕਣ ਲਈ ਅਰਜ ਬੇਨਤੀ ਕੀਤੀ। ਪ੍ਰਸ਼ਾਦਾ ਤਿਆਰ ਕਰਨ ਲਈ ਇਜਾਜ਼ਤ ਮੰਗੀ ਤੇ ਬੜੇ ਆਦਰ ਨਾਲ ਪੁੱਛਿਆ ਕਿ ਦੱਸਣ ਉਹ ਕਿਹੜੀ ਸਬਜ਼ੀ ਤੇ ਕਿਹੜੀ ਦਾਲ ਖਾਣਾ ਪਸੰਦ ਕਰਦੇ ਹਨ ? ਜਨਾ ਰਾਮ ਜੀ ਨੇ ਸ੍ਰੀ ਸਤਿਗੁਰ ਜੀ ਕੋਲ ਬੇਨਤੀ ਕੀਤੀ – ''ਆਪ ਦੱਸੋ ਕਿ ਆਪ ਕਿਹੜਾ ਭੋਜਨ ਛਕੋਗੇ ?'' ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹੁਕਮ ਕੀਤਾ – ''ਅਸੀਂ ਤੁਹਾਡੇ ਘਰ ਪ੍ਰਸ਼ਾਦਾ ਨਹੀਂ ਛਕਾਂਗੇ ਕਿਉਂਕਿ ਅਸੀਂ ਤੇ ਖੂਹ ਦੇ ਜਲ ਨਾਲ ਤਿਆਰ ਕਰਕੇ ਸੋਧ ਦਾ ਪ੍ਰਸ਼ਾਦਾ ਛੱਕਦੇ ਹਾਂ। ਸਿਰਫ਼ ਉਸ ਦੇ ਹੱਥ ਦਾ ਹੀ ਪ੍ਰਸ਼ਾਦਾ ਛੱਕਦੇ ਹਾਂ, ਜਿਸ ਨੇ ਅੰਮ੍ਰਿਤ ਛੱਕ ਕੇ ਸੋਧ ਰੱਖੀ ਹੋਵੇ ਭਾਵ ਉਹ ਬਾਹਰ ਹੋਰ ਕਿਸੇ ਦੇ ਹੱਥ ਦਾ ਨਾ ਖਾਂਦਾ ਹੋਵੇ। ਮਤਲਬ ਕਿ ਅਸੀਂ ਨਾਮਧਾਰੀ ਪੰਥ ਨਾਲ ਸੰਬੰਧਤ ਹਾਂ।''

ਜਨਾ ਰਾਮ ਜੀ ਨੇ ਫਿਰ ਬੇਨਤੀ ਕੀਤੀ – ਅਸੀਂ ਵੀ ਸ਼ਾਕਾਹਾਰੀ ਹਾਂ।

ਤਾਂ ਪਾਤਸ਼ਾਹ ਜੀ ਨੇ ਫੁਰਮਾਇਆ – ''ਸਾਨੂੰ ਅਲੱਗ ਖੂਹ ਦਾ ਪਾਣੀ ਚਾਹੀਦਾ ਹੈ। ਸਾਡਾ ਆਪਣੇ ਹੀ ਹਿਸਾਬ ਨਾਲ ਪ੍ਰਸ਼ਾਦਾ ਤਿਆਰ ਹੁੰਦਾ ਹੈ।'' ਅਸਲ ਵਿਚ ਜਾਣੀ ਜਾਣ ਪਾਤਸ਼ਾਹ ਜੀ ਉਹਨਾਂ ਨੂੰ ਦਰਸ਼ਨ ਦੇ ਕੇ ਉਹਨਾਂ ਦੇ ਪੂਰਬਲੇ ਕਰਮ ਪ੍ਰਗਟਾਉਣਾ ਚਾਹੁੰਦੇ ਸਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਮਹਾਂ ਵਾਕ ਅਨੁਸਾਰ ਉਹਨਾਂ ਨੇ ਕੋਈ ਚੰਗਾ ਤੇ ਬਾਹਰ ਰਹਿਣ ਹੀ ਨਹੀਂ ਦਿੱਤਾ। ਸੋ ਜਨਾ ਰਾਮ ਜੀ ਤੇ ਕ੍ਰਿਪਾ ਤਾਂ ਹੋਣੀ ਹੀ ਸੀ। ਨਾਲ ਹੀ ਅੰਤਰਯਾਮੀ ਸਤਿਗੁਰੂ ਉਹਨਾਂ ਦੀ ਪਾਣੀ ਦੀ ਤੰਗੀ ਦੂਰ ਕਰਨ ਆਏ ਸਨ। ਸੋ ਉਹਨਾਂ ਆਪ ਹੀ ਖੂਹ ਦੇ ਜਲ ਦੀ ਗਾਥਾ ਤੋਰੀ। ਸੰਤ ਜਨਾ ਰਾਮ ਜੀ ਨੇ ਮੌਕਾ ਪਾਉਂਦਿਆਂ ਹੀ ਅਰਜ ਬੇਨਤੀ ਕਰ ਦਿਤੀ – ''ਪਾਤਸ਼ਾਹ ਜੀਓ, ਏਥੇ ਪਾਣੀ ਦੀ ਬਹੁਤ ਤੰਗੀ ਹੈ, ਆਪ ਜੀ ਕ੍ਰਿਪਾ ਕਰੋ ਤੇ ਸਾਡੇ ਪਿੰਡ ਦਾ ਇਹ ਦੁੱਖ ਦੂਰ ਕਰੋ ਜੀ।''

ਅਕਾਲ ਪੁਰਖ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮਿਹਰਬਾਨ ਹੋ ਬਚਨ ਕੀਤਾ – ''ਤੁਸੀਂ ਫਿਕਰ ਨਾ ਕਰੋ। ਏਥੇ ਏਨਾ ਪਾਣੀ ਆਏਗਾ ਕਿ ਤੁਹਾਡੇ ਕੋਲੋਂ ਸੰਭਾਲਿਆ ਨਹੀਂ ਜਾਵੇਗਾ।'' ਤਾਂ ਜਨਾ ਰਾਮ ਜੀ ਨੇ ਕਿਹਾ – ''ਅਗਰ ਏਥੇ

ਏਦਾਂ ਪਾਣੀ ਆ ਜਾਵੇ ਤੇ ਅਸੀਂ ਸਾਰੀ ਉਮਰ ਆਪ ਜੀ ਦੇ ਆਗਮਨ ਨੂੰ ਭੁਲਾ ਨਹੀਂ ਪਾਵਾਂਗੇ।''

ਸ੍ਰੀ ਸਤਿਗੁਰੂ ਜੀ ਨੇ ਹੁਣ ਬੈਲ ਵੇਖਣ ਦੀ ਇੱਛਾ ਪ੍ਰਗਟ ਕੀਤੀ। ਪਿੰਡ ਵਾਲਿਆਂ ਨੇ ਆਪਣੇ ਆਪਣੇ ਬੈਲ ਦਿਖਾਉਣ ਵਿਚ ਆਪਣੇ ਧੰਨ ਭਾਗ ਸਮਝੇ। ਸ੍ਰੀ ਸਤਿਗੁਰੂ ਜੀ ਨੇ 24 ਬੈਲ ਮਤਲਬ 12 ਜੋੜੀ ਬੈਲ ਖਰੀਦੇ ਅਤੇ ਪਿੰਡ ਵਾਲਿਆਂ ਨੂੰ ਬਹੁਤ ਬਹੁਤ ਖੁਸ਼ੀਆਂ ਬਖ਼ਸ਼ੀਆਂ। ਬਹੁਤ ਪਿਆਰ ਸਨੇਹ ਦਿਤਾ। ਜਨਾ ਰਾਮ ਤੇ ਉਸਦੇ ਪਰਵਾਰ ਵਾਲਿਆਂ ਨੂੰ ਤਾਂ ਏਦਾਂ ਲੱਗਾ ਜਿਵੇਂ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਾਲ ਉਹਨਾਂ ਦਾ ਕੋਈ ਜਨਮਾਂ ਜਨਮਾਂਤਰਾਂ ਦਾ ਸੰਬੰਧ ਸੀ। ਨਾਲ ਹੀ ਜੋ ਉਹਨਾਂ ਨੇ ਆਪ ਦਰਸ਼ਨ ਦੇ ਕੇ ਉਹਨਾਂ ਤੇ ਕ੍ਰਿਪਾ ਕੀਤੀ।

ਜਨਾ ਰਾਮ ਜੀ ਦੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪ੍ਰਤੀ ਸ਼ਰਧਾ ਦਿਨ-ਬ-ਦਿਨ ਵੱਧਦੀ ਹੀ ਗਈ। ਸਨੇਹ ਪ੍ਰੇਮ ਅੱਗੋਂ ਤੋਂ ਜ਼ਿਆਦਾ ਹੋਰ ਦਾ ਹੋਰ ਹੁੰਦਾ ਗਿਆ। ਨਾਲ ਹੀ ਉਹਨਾਂ ਨੂੰ ਸ੍ਰੀ ਸਤਿਗੁਰੂ ਜੀ ਦਾ ਪਿਆਰ ਵੀ ਮਿਲਣ ਲੱਗਾ। ਨਾਲ ਹੀ ਕੋਈ ਨਾ ਕੋਈ ਸੁਨੇਹਾ ਕਦੇ ਕਦੇ ਦਰਸ਼ਨ ਦਿਦਾਰ ਕਰਨ ਦਾ ਮਿਲਣ ਲੱਗਾ। ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਜ ਬੇਨਤੀ ਕਰਕੇ ਕਈ ਵਾਰ ਆਪਣੇ ਪਿੰਡ ਮੇਲਾ ਕਰਵਾਇਆ। ਜਿਸ ਵਿਚ 5000 ਤੋਂ ਵੀ ਵੱਧ ਸੰਗਤ ਨੂੰ ਪ੍ਰਸ਼ਾਦਾ ਪਾਣੀ ਛਕਾਇਆ ਜਾਂਦਾ। ਜਨਾ ਰਾਮ ਜੀ ਦਾ ਕਹਿਣਾ ਹੈ ਕਿ ਸੱਚੇ ਪਾਤਸ਼ਾਹ ਜੀ ਨੇ ਉਹਨਾਂ ਦੇ ਪਰਵਾਰ ਨੂੰ ਏਨੀਆਂ ਖੁਸ਼ੀਆਂ ਦਿਤੀਆਂ ਹਨ ਕਿ ਉਹਨਾਂ ਦੇ ਅੱਗੋਂ ਪੋਤਰੇ ਪੋਤਰੀਆਂ ਗੱਲ ਕੀ ਸਾਰਾ ਪਿੰਡ ਹੀ ਨਾਮਧਾਰੀ ਹੈ। ਵਰਤਮਾਨ ਸਤਿਗੁਰੂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਵੀ ਉਹਨਾਂ ਦੇ ਪਰਵਾਰ ਤੇ ਬਿਲਕੁਲ ਉਹੀ ਕ੍ਰਿਪਾ ਹੈ ਜੋ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੀ। ਵਰਤਮਾਨ ਸਤਿਗੁਰੂ ਜੀ ਵੀ ਉਹਨਾਂ ਦੇ ਪਿੰਡ ਕਈ ਮੇਲੇ ਕਰ ਚੁੱਕੇ ਹਨ। ਇਕ ਵਾਰੀ ਜਨਾ ਰਾਮ ਜੀ ਨੇ ਆਪਣੇ ਪਿੰਡ ਮੇਲਾ ਕਰਵਾਇਆ। ਉਸ ਮੇਲੇ ਤੇ ਸੰਗਤ ਨੇ ਉਹਨਾਂ ਦੇ ਅਨੁਮਾਨ ਤੋਂ ਕਿਤੇ ਜ਼ਿਆਦਾ ਗਿਣਤੀ ਵਿਚ ਦਰਸ਼ਨ ਦਿਤੇ। ਸੰਤ ਜੀ ਨੂੰ ਬੜੀ ਚਿੰਤਾ ਲੱਗ ਗਈ ਕਿ ਕਿਤੇ ਲੰਗਰ ਵਿਚ ਤੋਟ ਨਾ ਆ ਜਾਵੇ। ਉਹਨਾਂ ਨੇ ਮਨ ਹੀ ਮਨ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕੀਤੀ - ''ਹੇ ਸੱਚੇ ਪਾਤਸ਼ਾਹ ਜੀਓ, ਲੰਗਰ ਵਿਚ ਤੋਟ ਨਹੀਂ ਆਉਣੀ ਚਾਹੀਦੀ।''

ਸਮਾਂ ਆਇਆ। ਸਾਰੀ ਸਾਧ ਸੰਗਤ ਨੇ ਪ੍ਰਸ਼ਾਦਾ ਛੱਕਿਆ। ਤਰ੍ਹਾਂ ਤਰ੍ਹਾਂ ਦੇ ਵਿਅੰਜਨ ਤਿਆਰ ਕੀਤੇ ਗਏ ਸਨ। ਸਭ ਨੇ ਛੱਕੇ। ਮੇਲੇ ਦੀ ਸਮਾਪਤੀ ਹੋਈ। ਅੰਤ ਵਿਚ ਸੰਤ ਜਨਾ ਰਾਮ ਜੀ ਨੇ ਲੰਗਰ ਵੱਲ ਜਦੋਂ ਝਾਤ ਮਾਰੀ ਤਾਂ ਕੀ ਵੇਖਦੇ ਹਨ ਕਿ ਲੰਗਰ ਤੇ ਅੱਧਾ ਅਜੇ ਬਚਿਆ ਪਿਆ ਸੀ। ਇਹ ਸਭ ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਦ੍ਰਿਸ਼ਟੀ ਸੀ। ਉਸ ਨੇ ਤੇ ਆਪਣੇ ਸੇਵਕ ਦੀ ਲਾਜ ਰੱਖਣੀ ਹੀ ਸੀ। ਉਹਨਾਂ ਨੇ ਐਸੀ ਕ੍ਰਿਪਾ ਕੀਤੀ ਕਿ ਲੋਕ ਪ੍ਰਸ਼ਾਦਾ ਛੱਕੀ ਜਾਣ ਤੇ ਪ੍ਰਸ਼ਾਦਾ ਖਤਮ ਹੋਣ ਵਿਚ ਹੀ ਨਾ ਆਵੇ। ਅੱਧਾ ਪ੍ਰਸ਼ਾਦਾ ਪੂਰਾ ਬਚਿਆ ਰਹਿ ਗਿਆ। ਸੰਤ ਜਨਾ ਰਾਮ ਨੂੰ ਉਸ ਸਮੇਂ ਰਾਜੇ ਯੁਧਿਸ਼ਠਰ ਦੇ ਰਾਜ ਦਾ ਸਮਾਂ ਯਾਦ ਆਇਆ ਜਿਸ ਵਿਚ ਪ੍ਰਮਾਤਮਾ ਦੀ ਕ੍ਰਿਪਾ ਨਾਲ ਭੋਜਨ ਹੀ ਨਹੀਂ ਧਨ, ਸੋਨਾ, ਰਤਨ ਤੇ ਜਵਾਹਰਾਤਾਂ ਵਿਚ ਵਾਧਾ ਹੀ ਹੋਇਆ। ਸੋ ਸੰਤ ਜਨਾ ਰਾਮ ਜੀ ਨੇ ਇਸ ਤੋਂ ਜਲਦੀ ਹੀ ਬਾਅਦ ਵਿਚ ਆਪਣੇ ਘਰ ਕੋਲ ਖੂਹ ਖੁਦਵਾਉਣ ਤੋਂ ਪਹਿਲਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਅਰਜ ਕੀਤੀ - ''ਹੇ ਸੱਚੇ ਪਾਤਸ਼ਾਹ ਜੀਓ, ਏਥੇ ਪਾਣੀ ਨਹੀਂ ਨਿਕਲਦਾ, ਆਪ ਜੀ ਕ੍ਰਿਪਾ ਕਰੋ ਜੀ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹੁਕਮ ਕੀਤਾ - ''ਆਪ ਕਿਸੇ ਕਿਸਮ ਦੀ ਚਿੰਤਾ ਨਾ ਕਰੋ। ਬਹੁਤ ਪਾਣੀ ਮਿਲੇਗਾ। ਆਪ ਖੂਹ ਖੁਦਵਾਉਣਾ ਸ਼ੁਰੂ ਕਰੋ।'' ਸਤਿਗੁਰੂ ਜੀ ਦੇ ਹੁਕਮ ਅਨੁਸਾਰ ਖੂਹ ਖੋਦਣਾ ਸ਼ੁਰੂ ਹੋ ਗਿਆ। ਖੂਹ ਦੇ ਅੰਦਰ ਬਚਨਾਂ ਅਨੁਸਾਰ ਏਨਾ ਪਾਣੀ ਆਇਆ ਕਿ ਕੋਈ ਸੀਮਾ ਹੀ ਨਹੀਂ ਰਹੀ। ਅੱਜ ਸੰਤ ਜਨਾ ਰਾਮ ਜੀ ਦੇ ਕੋਈ 200 ਖੂਹ ਹਨ। ਪਾਣੀ ਦੀ ਵੀ ਕੋਈ ਕਮੀ ਨਹੀਂ ਹੈ। ਇਹ ਸਭ ਚਮਤਕਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨਾਂ ਦਾ ਹੀ ਹੈ। ਪੂਰੇ ਪਰਵਾਰ ਤੇ ਅਸੀਮ ਕ੍ਰਿਪਾ ਹੈ। ਸ੍ਰੀ ਸਤਿਗੁਰੂ ਜੀ ਸੰਤ ਜਨਾ ਰਾਮ ਜੀ ਨੂੰ ਬਿਲਕੁਲ ਆਪਣੇ ਪੁੱਤਰਾਂ ਵਰਗਾ ਪਿਆਰ ਦਿੰਦੇ ਸਨ। ਸ੍ਰੀ ਸਤਿਗੁਰੂ ਜੀ ਨੇ ਸੰਤ ਜੀ ਦੇ ਦੋਹਾਂ ਕੰਨਾਂ ਵਿਚ ਆਪ ਕ੍ਰਿਪਾ ਕਰਕੇ ਭਜਨ ਦੱਸਿਆ ਸੀ। ਫਿਰ ਸਾਰੇ ਦਾ ਸਾਰਾ ਪਰਵਾਰ ਹੀ ਭਜਨ ਪੁੱਛ ਕੇ ਨਾਮਧਾਰੀ ਸੱਜ ਗਿਆ ਸੀ।

ਨਾਮਧਾਰੀ ਮਰਿਆਦਾ ਦਾ ਪਾਲਣ ਹੋਣ ਲੱਗਾ। ਸੰਨ 1959 ਵਿਚ ਜਦੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇਹ ਦਾ ਓਹਲਾ ਕਰ ਗਏ ਤਾਂ ਸੰਤ ਜਨਾ ਰਾਮ ਜੀ ਰੋਂਦੇ ਕੁਰਲਾਂਦੇ ਇਸ ਅਸਹਿ ਦੁੱਖ ਨੂੰ ਨਾ ਸਹਾਰਦੇ ਹੋਏ ਸ੍ਰੀ ਭੈਣੀ ਸਾਹਿਬ ਸਤਿਗੁਰਾਂ ਦੇ ਅੰਤਮ ਦਰਸ਼ਨ ਕਰਨ ਲਈ ਪਹੁੰਚੇ। ਬੜੇ ਦੁੱਖੀ ਹੋਏ। ਭੋਗ ਦੀ ਅਰਦਾਸ ਵਿਚ ਵੀ ਸ਼ਾਮਲ ਹੋਏ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਹਨਾਂ ਨੂੰ ਹੁਕਮ ਕੀਤਾ ਕਿ - ''ਅੱਗੋਂ ਤੁਹਾਡੇ ਪਰਵਾਰ ਵਿਚ ਕੋਈ ਵੀ ਬੀੜੀ ਸਿਗਰਟ ਨਹੀਂ ਪੀਵੇਗਾ। ਬਿਲਕੁਲ ਸ਼ਾਕਾਹਾਰੀ ਭੋਜਨ ਕਰੇਗਾ ਅਤੇ ਕਿਸੇ ਬੁਰੀ ਸੰਗਤ ਵਿਚ ਨਹੀਂ ਉਠੇ ਬੈਠੇਗਾ। ਨਾਲ ਹੀ ਇਹ ਵੀ ਹੁਕਮ ਕੀਤਾ ਕਿ ਜੱਲਾਦਾਂ ਕੋਲ ਆਪਣੀਆਂ ਬੱਕਰੀਆਂ ਜਾਂ ਬੱਕਰੀ ਦੇ ਬੱਚਿਆਂ ਤੱਕ ਨਹੀਂ ਵੇਚੇਗਾ। ਕਿਉਂਕਿ ਕਸਾਈ ਲੋਕ ਤੇ ਬੱਕਰੀਆਂ ਨੂੰ ਮਾਰਨ ਲਈ ਹੀ ਲੈ ਜਾਂਦੇ ਹਨ। ਨਾਲ ਹੀ ਇਹ ਵੀ ਹੁਕਮ ਕੀਤਾ ਕਿ ਤੁਹਾਡੇ ਪਿੰਡ ਵਿਚ ਵੀ ਜੇ ਕੋਈ ਕਸਾਈ ਆਵੇ ਬੱਕਰੀ ਲੈਣ ਲਈ ਤਾਂ ਉਸਦਾ ਵੀ ਧਿਆਨ ਰੱਖਣਾ, ਤਾਕਿ ਤੁਹਾਡੇ ਪਿੰਡੋਂ ਵੀ ਕੋਈ ਬੱਕਰੀ ਖਰੀਦ ਕੇ ਨਾ ਲੈ ਜਾਵੇ।''

ਇਸ ਤੋਂ ਬਾਅਦ ਵਿਚ ਸੰਤ ਜਨਾ ਰਾਮ ਜੀ ਦਾ ਕਹਿਣਾ ਹੈ ਕਿ ਜਦੋਂ ਕਸਾਈ ਲੋਕ ਆਉਂਦੇ ਸਨ, ਉਹ ਜਨਾ ਰਾਮ ਜੀ

ਨੂੰ ਪੁੱਛਦੇ ਕਿ ਕਿਸ ਦੇ ਘਰ ਬੱਕਰੀਆਂ ਹਨ ਤਾਂ ਸੰਤ ਜੀ ਉਸ ਨੂੰ ਬਾਹਰੋਂ ਹੀ ਭਜਾ ਦਿੰਦੇ ਤੇ ਪਿੰਡੋਂ ਬਾਹਰ ਕਰ ਦਿੰਦੇ।

ਸੰਤ ਜਨਾ ਰਾਮ ਜੀ ਦੇ ਪਿੰਡ ਖਰਗੋਸ਼ ਵੀ ਬਹੁਤ ਹੁੰਦੇ ਸਨ। ਲੋਕ ਖਰਗੋਸ਼ਾਂ ਦਾ ਵੀ ਵਪਾਰ ਕਰਨ ਆਉਂਦੇ। ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸੰਤ ਜਨਾ ਰਾਮ ਜੀ ਨੇ ਕਿਸੇ ਖਰਗੋਸ਼ ਨੂੰ ਵੀ ਵੇਚਣ ਨਹੀਂ ਦਿੱਤਾ ਸਗੋਂ ਸਾਰਾ ਪਿੰਡ ਹੀ ਸੱਚੇ ਪਾਤਸ਼ਾਹ ਜੀ ਦੇ ਹੁਕਮ ਵਿਚ ਰਹਿਣ ਕਰਕੇ ਖੁਸ਼ੀਆਂ ਮਾਨਣ ਲੱਗਾ।

ਸੰਤ ਜਨਾ ਰਾਮ ਜੀ ਦਾ ਕਥਨ ਹੈ ਕਿ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਉਹਨਾਂ ਦੇ ਪਿੰਡ ਨਹਿਰ ਆ ਗਈ ਹੋਈ ਹੈ। ਉਹਨਾਂ ਦੀ 200 ਵਿਘਾ ਜ਼ਮੀਨ ਹੈ ਜੋ ਕਿ ਬਹੁਤ ਉਪਜਾਊ ਹੈ। ਚੰਗੀ ਫਸਲ ਦਿੰਦੀ ਹੈ। ਇਸੇ ਲਈ ਸਾਰਾ ਪ੍ਰਵਾਰ ਖੁਸ਼ਹਾਲ ਹੈ। ਸਾਰਾ ਪਰਵਾਰ ਸੱਚਾ ਸੁੱਚਾ ਤੇ ਸਾਦਾ ਜੀਵਨ ਬਤੀਤ ਕਰ ਰਿਹਾ ਹੈ। ਸੰਤ ਜਨਾ ਰਾਮ ਜੀ ਦੇ ਦੋ ਬੇਟੇ ਹਨ, ਜੋ ਕਿ ਬਹੁਤ ਆਗਿਆਕਾਰੀ ਹਨ। ਉਹ ਵੀ ਨਾਮਧਾਰੀ ਪੰਥ ਵਿਚ ਵਿਸ਼ਵਾਸ ਰੱਖਦੇ ਹਨ। ਕਿਸੇ ਵੀ ਤਰ੍ਹਾਂ ਦੇ ਖਾਣ ਪੀਣ ਵਾਲਿਆਂ ਤੋਂ ਦੂਰ ਰਹਿੰਦੇ ਹਨ। ਤਥਾ ਉਹਨਾਂ ਦੇ ਅੱਗੋਂ ਬੱਚੇ ਵੀ ਉਹਨਾਂ ਦੇ ਪਦ-ਚਿੰਨ੍ਹਾਂ ਤੇ ਚਲਦੇ ਹੋਏ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਅਤੁੱਟ ਵਿਸ਼ਵਾਸ ਰੱਖਦੇ ਹਨ। ਸੰਤ ਜਨਾ ਰਾਮ ਜੀ ਦਾ ਕਹਿਣਾ ਹੈ ਕਿ ਸਤਿਗੁਰੂ ਜਗਜੀਤ ਸਿੰਘ ਜੀ ਤੇ ਅਵਤਾਰੀ ਪੁਰਖ ਹਨ ਜੋ ਕਿ ਸਾਖਿਆਤ ਭਗਵਾਨ ਰਾਮ ਹੀ ਹਨ। ਜਦੋਂ ਅਸੀਂ ਉਹਨਾਂ ਦੇ ਦਰਸ਼ਨ ਕਰਦੇ ਹਾਂ ਤਾਂ ਸਾਨੂੰ ਇਸ ਤਰ੍ਹਾਂ ਮਹਿਸੂਸ ਹੁੰਦਾ ਹੈ ਜਿਸ ਤਰ੍ਹਾਂ ਅਸੀਂ ਭਗਵਾਨ ਰਾਮ ਦੇ ਦਰਸ਼ਨ ਕਰ ਰਹੇ ਹੋਈਏ। ਇਹਨਾਂ ਦੇ ਅਸੀਂ ਜੋ ਜੋ ਵੀ ਚਮਤਕਾਰ ਵੇਖੇ ਹਨ, ਉਹਨਾਂ ਦਾ ਧਿਆਨ ਹੀ ਧਰਨ ਨਾਲ ਇਸ ਭਵਸਾਗਰ ਤੋਂ ਪਾਰ ਉਤਾਰਾ ਹੋ ਜਾਂਦਾ ਹੈ। ਆਪਣੇ ਮੁਖਹਰਬਿੰਦ ਤੋਂ ਜੋ ਵੀ ਇਹ ਕਹਿ ਦੇਣ ਉਹ ਤੇ ਪੂਰਾ ਹੋਣਾ ਹੀ ਹੁੰਦਾ ਹੈ। ਸ੍ਰੀ ਸਤਿਗੁਰੂ ਜੀ ਦੇ ਚਰਨੀਂ ਲੱਗਣ ਤੋਂ ਬਾਅਦ ਉਹਨਾਂ ਨੂੰ ਕਿਸੇ ਕਿਸਮ ਦੀ ਕੋਈ ਸਮੱਸਿਆ ਨਹੀਂ ਬਣੀ, ਜਿਸਦਾ ਕੋਈ ਹੱਲ ਨਾ ਹੁੰਦਾ ਹੋਵੇ। ਸ੍ਰੀ ਸਤਿਗੁਰੂ ਜੀ ਨੇ ਖੁਦ ਆਪ ਹੀ ਸਭ ਸਮੱਸਿਆਵਾਂ ਦੂਰ ਕਰ ਦਿੱਤੀਆਂ ਹਨ। ਸਾਰੇ ਰੋਗ, ਕਸ਼ਟ, ਦੁੱਖ ਨਿਵਾਰਣ ਕਰ ਦਿਤੇ ਹਨ। ਉਹਨਾਂ ਨੂੰ ਇਸ ਤਰ੍ਹਾਂ ਲੱਗਦਾ ਹੈ ਜਿਸ ਤਰ੍ਹਾਂ ਸਤਿਗੁਰੂ ਜੀ ਹਮੇਸ਼ਾਂ ਉਹਨਾਂ ਦੇ ਅੰਗ ਸੰਗ ਰਹਿੰਦੇ ਹਨ। ਉਹਨਾਂ ਨੂੰ ਹਮੇਸ਼ਾ ਆਪਣੇ ਆਪ ਨੂੰ ਇਕੱਲਾ ਜਾਂ ਬੇਸਹਾਰਾ ਮਹਿਸੂਸ ਨਹੀਂ ਹੋਇਆ।

ਸੰਤ ਜਨਾ ਰਾਮ ਜੀ ਹਰ ਰੋਜ਼ ਸਵੇਰੇ ਆਪਣੇ ਨਿੱਤ ਕਰਮ ਅਨੁਸਾਰ ਨਹਾ ਧੋ ਕੇ ਭਜਨ ਕਰਨ ਬੈਠ ਜਾਂਦੇ ਹਨ। ਹਰ ਰੋਜ਼ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰਦੇ ਹਨ - ''ਸੱਚੇ ਪਾਤਸ਼ਾਹ ਜੀਓ, ਸਾਨੂੰ ਹਮੇਸ਼ਾਂ ਆਪਣੇ ਚਰਨਾਂ ਨਾਲ ਲਗਾ ਕੇ ਰੱਖਣਾ। ਅਸੀਂ ਜਦੋਂ ਵੀ ਇਸ ਸੰਸਾਰ ਨੂੰ ਦੇਹ ਕਰਕੇ ਛੱਡੀਏ, ਸਾਨੂੰ ਆਪਣੇ ਹੀ ਚਰਨਾਂ ਵਿਚ ਨਿਵਾਸ ਬਖਸ਼ਣਾ। ਸਾਨੂੰ ਇਸ ਤੋਂ ਬਿਨਾ ਹੋਰ ਕੁੱਝ ਨਹੀਂ ਚਾਹੀਦਾ।''

ਇਸ ਸਮੇਂ ਸੰਤ ਜਨਾ ਰਾਮ ਜੀ ਦੀ ਉਮਰ 80 ਕੁ ਸਾਲ ਦੇ ਕਰੀਬ ਹੈ ਤੇ ਉਹ ਸਤਿਗੁਰੂ ਜੀ ਦੇ ਚਰਨਾਂ ਨਾਲ ਜੁੜੇ ਹੋਏ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੈਸੇ ਤਾਂ ਉਹਨਾਂ ਦੇ ਪਿੰਡ ਕ੍ਰਿਪਾ ਕਰਦੇ ਰਹਿੰਦੇ ਹਨ, ਪਰ ਹੁਣ ਸਰੀਰ ਜਰਾ ਕੁ ਅਸਵਸਥ ਰਹਿਣ ਕਰਕੇ ਉਹਨਾਂ ਦੇ ਪਿੰਡ ਸ੍ਰੀ ਸਤਿਗੁਰੂ ਜੀ ਨੂੰ ਜਾਣ ਦਾ ਮੌਕਾ ਨਹੀਂ ਲੱਗਾ। ਸੰਤ ਜਨਾ ਰਾਮ ਜੀ ਸ੍ਰੀ ਭੈਣੀ ਸਾਹਿਬ ਆਏ। ਪਾਤਸ਼ਾਹ ਜੀ ਦੀ ਗੱਡੀ ਦੇ ਅੱਗੇ ਭਾਵ-ਵਿਭੋਰ ਹੋ ਲੇਟ ਗਏ। ਜਿੱਦ ਕੀਤੀ - ''ਮੈਂ ਓਨੀ ਦੇਰ ਅੱਗੋਂ ਨਹੀਂ ਹਟਾਂਗਾ, ਜਿੰਨੀ ਦੇਰ ਆਪ ਜੀ ਮੇਰੇ ਪਿੰਡ ਦਰਸ਼ਨ ਦੇਣ ਦਾ ਵਚਨ ਨਹੀਂ ਕਰਦੇ।'' ਤਾਂ ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ - ''ਮੇਰੀ ਸਿਹਤ ਠੀਕ ਨਹੀਂ ਚੱਲ ਰਹੀ, ਜਦੋਂ ਹੀ ਮੈਂ ਠੀਕ ਹੋਵਾਂਗਾ, ਮੈਂ ਤੁਹਾਡੇ ਪਿੰਡ ਜ਼ਰੂਰ ਪਰ ਜ਼ਰੂਰ ਆਵਾਂਗਾ।''

ਹੁਣ ਸੰਤ ਜਨਾ ਰਾਮ ਜੀ ਨੂੰ ਆਭਾਸ ਹੋਇਆ। ਉਹਨਾਂ ਆਪਣੇ ਮਨ ਵਿਚ ਪਛਤਾਵਾ ਕੀਤਾ ਕਿ ਉਹਨਾਂ ਨੂੰ ਜਿੱਦ ਨਹੀਂ ਸੀ ਕਰਨੀ ਚਾਹੀਦੀ ਕਿਉਂਕਿ ਪਾਤਸ਼ਾਹ ਜੀ ਦਾ ਤੇ ਸੱਚਮੁੱਚ ਹੀ ਸਵਾਸਥ ਠੀਕ ਨਹੀਂ ਸੀ ਚੱਲ ਰਿਹਾ। ਪਰ ਭਗਤਾਂ ਦੇ ਵੱਸ ਭਗਵਾਨ ਜੀ।

ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਇਹਨਾਂ ਦੇ ਪਿੰਡ ਜਦੋਂ ਪਿਛਲੀ ਵਾਰ ਚਰਨ ਪਾਏ ਤਾਂ ਸੰਤ ਜਨਾ ਰਾਮ ਜੀ ਨੇ ਵਾਜੇ ਵਜਾ ਕੇ ਸਵਾਗਤ ਕੀਤਾ। ਪੂਰੀ ਸੜਕ ਤੇ ਸਫੈਦ ਚਾਦਰ ਵਿਛਾ ਰੱਖੀ ਸੀ। ਪੋਤਰੇ ਪੋਤਰੀਆਂ ਨੇ ਆਨੰਦ ਵਿਚ ਬੜੇ ਸਾਰੇ ਗੀਤ ਗਾਏ - ''ਹਮਾਰੇ ਘਰ ਭਗਵਾਨ ਆਏ ਦੇਵਤਿਆਂ ਨੇ ਫੁੱਲ ਬਰਸਾਏ।'' ਪੂਰੇ ਰਸਤੇ ਉਪਰੋਂ ਦੀ ਫੁੱਲਾਂ ਦੀ ਵਰਖਾ ਹੋ ਰਹੀ ਸੀ। ਬੜੀ ਸ਼ਰਧਾ ਭਾਵਨਾ ਨਾਲ ਸਾਰੇ ਰਸਤੇ ਅਕਾਲ ਪੁਰਖ ਸ੍ਰੀ ਸਤਿਗੁਰੂ ਜੀ ਦਾ ਸਵਾਗਤ ਹੋ ਰਿਹਾ ਸੀ।

ਸੰਤ ਜਨਾ ਰਾਮ ਜੀ ਦੇ ਪਿੰਡ ਜਾਣ ਲਈ ਜੰਮੂ ਤਵੀ ਗੱਡੀ ਜਾਂਦੀ ਹੈ। ਇਸ ਗੱਡੀ ਵਿਚ ਬੀਕਾਨੇਰ। ਫਿਰ ਬੀਕਾਨੇਰ ਤੋਂ ਨਾਗੌਰ। ਫਿਰ ਬੱਸ ਦੇ ਰਸਤੇ ਅੱਗੇ ਜਾਇਆ ਜਾਂਦਾ ਹੈ।

ਸੰਤ ਜਨਾ ਰਾਮ ਜੀ ਦਾ ਕਹਿਣਾ ਹੈ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਿਚ ਵੀ ਉਹੀ ਜੋਤ ਹੈ ਜੋ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਿਚ ਸੀ। ਕੋਈ ਫਰਕ ਨਹੀਂ ਹੈ। ਉਹੀ ਸਤਿਗੁਰੂ ਚਲੇ ਆ ਰਹੇ ਹਨ। ਉਹੀ ਪ੍ਰੇਮ ਵੰਡ ਰਹੇ ਹਨ। ਉਹੀ ਕ੍ਰਿਪਾ ਕਰ ਰਹੇ ਹਨ। ਸੰਤ ਜਨਾ ਰਾਮ ਜੀ ਦਾ ਕਹਿਣਾ ਹੈ ਕਿ ਸਤਿਗੁਰੂ ਕ੍ਰਿਪਾ ਕਰਨ, ਉਹ ਅੰਤ ਸਮੇਂ ਵੀ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਨਾਲ ਲੱਗੇ ਰਹਿਣ। ਇਹ ਸਤਿਗੁਰੂ ਹੀ ਹੈ ਜੋ ਉਹ ਕ੍ਰਿਪਾ ਕਰੇ ਜਿਸ ਤੇ ਕ੍ਰਿਪਾ ਕਰੇ, ਉਸਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਦਾ ਹੈ। ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ !

# ਸਾਧੂ ਬੋਲੇ ਸਹਿਜ ਸੁਭਾਅ

**ਸੰਬੰਧਤ ਸੰਤ ਬਲਦੇਵ ਸਿੰਘ ਜੀ, ਸ੍ਰੀ ਜੀਵਨ ਨਗਰ**

ਸੰਤ ਬਲਦੇਵ ਸਿੰਘ ਕਸਬਾ ਰਾਣੀਆਂ ਜਿਲਾ ਸਿਰਸਾ ਦੇ ਨਿਵਾਸੀ ਹਨ। ਇਹਨਾਂ ਦੇ ਨਾਲ ਬੜੀ ਅਜੀਬ ਘਟਨਾ ਘਟੀ। ਕਾਰਨ ਸੀ ਕਿ ਇਹਨਾਂ ਨੇ ਅਕਾਲ ਪੁਰਖ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਦੀ ਉਲੰਘਣਾ ਕੀਤੀ ਸੀ।

ਇਹਨਾਂ ਦੇ ਪਿਤਾ ਸੰਤ ਨਰੈਣ ਸਿੰਘ ਜੀ ਨੇ ਆਪਣੇ ਪੁੱਤਰ ਬਲਦੇਵ ਸਿੰਘ ਨੂੰ ਬਚਪਨ ਵਿਚ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਭੇਟ ਕਰ ਦਿਤਾ ਸੀ। ਉਹਨਾਂ ਨੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਬਲਦੇਵ ਸਿੰਘ ਦੇ ਪਾਲਣ ਪੋਸ਼ਣ ਦੀ ਅਰਜ ਕੀਤੀ। ਗਰੀਬ ਨਿਵਾਜ਼ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਬਾਲਕ ਦੀ ਇੱਛਾ ਅਨੁਸਾਰ ਉਸਨੂੰ ਵੱਡੇ ਵੱਡੇ ਸੰਗੀਤਕਾਰਾਂ ਤੋਂ ਸੰਗੀਤ ਦੀ ਸਿੱਖਿਆ ਦੁਆਈ ਤੇ ਉਸਨੂੰ ਉਚ ਕੋਟੀ ਦਾ ਸੰਗੀਤਕਾਰ ਬਣਾਇਆ। ਸੰਗੀਤ ਦੀ ਵਿਦਿਆ ਪ੍ਰਾਪਤ ਕਰਕੇ ਬਲਦੇਵ ਸਿੰਘ ਸਤਿਗੁਰੂ ਜੀ ਨਾਲ ਸਾਰੇ ਸੰਸਾਰ ਵਿਚ ਘੁੰਮ ਕੇ ਭਜਨ ਕੀਰਤਨ ਅਤੇ ਸਤਿਗੁਰੂ ਜੀ ਦੀ ਬਾਣੀ ਨੂੰ ਸੰਗੀਤ ਦੀਆਂ ਸੁਰਾਂ ਵਿਚ ਢਾਲਦੇ ਰਹੇ।

ਇਕ ਵਾਰ ਸਿਰਸਾ ਵਿਚ ਹੋਏ ਸਮਾਗਮ ਵਿਚ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ 25 ਜੋੜਿਆਂ ਦੇ ਆਨੰਦ ਕਾਰਜ ਸੰਪੂਰਨ ਹੋਏ। ਹਰ ਇਕ ਨਾਮਧਾਰੀ ਸਿੱਖ ਨੂੰ ਇਸ ਗੱਲ ਦਾ ਗਿਆਨ ਹੈ ਕਿ ਨਾਮਧਾਰੀ ਸਮਾਜ ਵਿਚ ਆਨੰਦ ਕਾਰਜ ਬਿਨਾ ਕਿਸੇ ਫਿਜ਼ੂਲ ਖਰਚੀ ਦੇ, ਬਿਨਾ ਕਿਸੇ ਰਸਮ ਰਿਵਾਜ ਅਤੇ ਬਿਨਾ ਕਿਸੇ ਪਾਰਟੀ ਸਮਾਗਮ ਦੇ ਹੁੰਦੇ ਹਨ। ਪਰ ਫਿਰ ਵੀ ਇਹਨਾਂ 25 ਜੋੜਿਆਂ ਵਿਚੋਂ ਇਕ ਲੜਕੇ ਦੇ ਪਿਤਾ ਨੇ ਜਿਸਦਾ ਨਾਮ ਸੰਤ ਸੰਤੋਖ ਸਿੰਘ ਸੀ, ਜੋ ਕਿ ਸਿਰਸੇ ਦਾ ਬਹੁਤ ਵੱਡਾ ਠੇਕੇਦਾਰ ਸੀ, ਨੇ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਹੁਕਮਾਂ ਦੀ ਉਲੰਘਣਾ ਕਰਦਿਆਂ ਤੇ ਨਾਮਧਾਰੀ ਅਸੂਲਾਂ ਨੂੰ ਧਿਆਨ ਵਿਚ ਨਾ ਰੱਖਦਿਆਂ ਵਿਆਹ ਦੀ ਪਾਰਟੀ ਦਾ ਆਯੋਜਨ ਕੀਤਾ।

ਕੁੱਝ ਸਮੇਂ ਬਾਅਦ ਸ੍ਰੀ ਸਤਿਗੁਰੂ ਜੀ ਨੇ ਸਿਰਸੇ ਦਰਸ਼ਨ ਦਿਤੇ। ਕੁੱਝ ਕੁ ਲੋਕਾਂ ਨੇ ਸੰਤੋਖ ਸਿੰਘ ਦੀ ਸ਼ਿਕਾਇਤ ਕੀਤੀ ਕਿ ਕਿਸ ਤਰ੍ਹਾਂ ਉਸਨੇ ਨਾਮਧਾਰੀ ਮਰਿਆਦਾ ਦਾ ਉਲੰਘਣ ਕੀਤਾ ਸੀ। ਇਹੋ ਜਿਹੀ ਮਰਿਆਦਾ ਦਾ ਉਲੰਘਣ ਜੋ ਕਿ ਸਦੀਆਂ ਤੋਂ ਚਲੀ ਆ ਰਹੀ ਨਾਮਧਾਰੀ ਵਿਵਸਥਾ ਨੂੰ ਭ੍ਰਿਸ਼ਟ ਕਰ ਸਕਦੀ ਹੈ। ਸਤਿਗੁਰੂ ਜੀ ਨੇ ਸੰਤੋਖ ਸਿੰਘ ਨੂੰ ਹੁਕਮ ਕੀਤਾ ਕਿ ਸਾਧ ਸੰਗਤ ਕੋਲੋਂ ਮੁਆਫੀ ਮੰਗੇ ਤਾਂ ਉਸ ਨੂੰ ਖਿਮਾ ਕਰ ਦਿਤਾ ਜਾਵੇਗਾ। ਪਰ ਠੇਕੇਦਾਰ ਨੇ ਮੁਆਫੀ ਮੰਗਣ ਤੋਂ ਸਾਫ ਇਨਕਾਰ ਕਰ ਦਿਤਾ। ਸਤਿਗੁਰੂ ਜੀ ਗੁੱਸੇ ਵਿਚ ਆ ਗਏ। ਆਪ ਜੀ ਨੇ ਸਾਧ ਸੰਗਤ ਨੂੰ ਹੁਕਮ ਕੀਤਾ ਕਿ ਜਦ ਤਕ ਸੰਤੋਖ ਸਿੰਘ ਸਾਧ ਸੰਗਤ ਕੋਲੋਂ ਮੁਆਫੀ ਨਹੀਂ ਮੰਗਦਾ ਤਦ ਤਕ ਕੋਈ ਵੀ ਨਾਮਧਾਰੀ ਇਹਨਾਂ ਨਾਲ ਮਿਲੇ ਵਰਤੇਗਾ ਨਹੀਂ।'' ਬਾਈਕਾਟ ਦਾ ਹੁਕਮ ਸੀ। ਸਤਿਗੁਰੂ ਜੀ ਦਾ ਹੁਕਮ ਹੀ ਅਕਾਲ ਪੁਰਖ ਦਾ ਹੁਕਮ ਮੰਨਿਆ ਜਾਂਦਾ ਹੈ। ਜਿਸਦਾ ਕੋਈ ਵੀ ਸਿੱਖ ਸੁਪਨੇ ਵਿਚ ਵੀ ਉਲੰਘਣ ਕਰਨ ਦਾ ਹੌਂਸਲਾ ਨਹੀਂ ਕਰ ਕਰਦਾ।

ਇਕ ਜਾਂ ਡੇਢ ਸਾਲ ਬਾਅਦ ਠੇਕੇਦਾਰ ਜੀ ਦੇ ਘਰ ਪੋਤਰਾ ਹੋਇਆ। ਠੇਕੇਦਾਰ ਨੇ ਫਿਰ ਆਪਣੇ ਘਰ ਇਕ ਬਹੁਤ ਵੱਡੀ ਪਾਰਟੀ ਕੀਤੀ। ਨਾਮਧਾਰੀ ਸੰਗਤ ਨੂੰ ਸੱਦਿਆ ਪਰ ਨਾਮਧਾਰੀ ਸੰਗਤ ਨਾ ਗਈ। ਕਿੰਤੂ ਅਗਿਆਨਤਾ ਬਲਦੇਵ ਸਿੰਘ ਰਾਗੀ ਦੀ, ਜੋ ਆਪਣੇ ਜੱਥੇ ਨੂੰ ਲੈ ਕੇ ਠੇਕੇਦਾਰ ਦੇ ਘਰ ਕੀਰਤਨ ਕਰਨ ਚਲੇ ਗਏ।

ਅਗਲੀ ਵਾਰ ਫੇਰ ਜਦੋਂ ਸੱਚੇ ਪਾਤਸ਼ਾਹ ਜੀ ਸਿਰਸੇ ਤੇ ਸ੍ਰੀ ਜੀਵਨ ਨਗਰ ਪਧਾਰੇ ਤਾਂ ਉਹਨਾਂ ਨੂੰ ਬਲਦੇਵ ਸਿੰਘ ਬਾਰੇ ਪਤਾ ਲਗਿਆ ਕਿ ਉਹ ਆਪਣੇ ਰਾਗੀ ਜੱਥੇ ਨੂੰ ਲੈ ਕੇ ਠੇਕੇਦਾਰ ਦੇ ਘਰ ਕੀਰਤਨ ਕਰਨ ਲਈ ਗਿਆ ਸੀ। ਪਾਤਸ਼ਾਹ ਜੀ ਨੇ ਦੀਵਾਨ ਵਿਚ ਹੁਕਮ ਕੀਤਾ – ਰਾਗੀ ਜੱਥੇ ਵਾਲੇ ਜਿਸ ਜਿਸ ਨੇ ਵੀ ਹੁਕਮ ਦੀ ਉਲੰਘਣਾ ਕਰਦਿਆਂ ਠੇਕੇਦਾਰ ਦੇ ਘਰ ਕੀਰਤਨ ਕੀਤਾ ਹੈ, ਉਹ ਖੜ੍ਹੇ ਹੋ ਕੇ ਸਾਧ ਸੰਗਤ ਵਿਚ ਮੁਆਫੀ ਮੰਗਣ।''

ਬਲਦੇਵ ਸਿੰਘ ਬਹੁਤ ਘਬਰਾ ਗਿਆ, ਉਹ ਖੜ੍ਹਾ ਹੀ ਨਾ ਹੋਇਆ। ਜਦਕਿ ਉਸਦੇ ਬਾਕੀ ਦੇ ਜੱਥੇ ਨੇ ਖੜ੍ਹੇ ਹੋ ਕੇ ਪਾਤਸ਼ਾਹ ਜੀ ਕੋਲੋਂ ਮੁਆਫੀ ਮੰਗੀ। ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ – ''ਉਹਨਾਂ ਦਾ ਜੱਥੇਦਾਰ ਕਿੱਥੇ ਹੈ ?'' ਤੇ ਹੁਕਮ ਸੁਣ ਜੱਥੇਦਾਰ ਬਲਦੇਵ ਸਿੰਘ ਖੜ੍ਹਾ ਹੋ ਗਿਆ ਤੇ ਮੁਆਫੀ ਮੰਗਣ ਦੀ ਥਾਂ ਪਾਤਸ਼ਾਹ ਜੀ ਨਾਲ ਬਹਿਸ ਕਰਨ ਲੱਗਾ ਤੇ ਕਹਿਣ ਲੱਗਾ – ''ਉਸ ਨੇ ਤਾਂ ਕੀਰਤਨ ਹੀ ਕੀਤਾ ਹੈ ਉਥੇ ਜਾ ਕੇ, ਪ੍ਰਸ਼ਾਦਾ ਥੋੜ੍ਹੇ ਹੀ ਛੱਕਿਆ ਹੈ।'' ਪਾਤਸ਼ਾਹ ਜੀ ਉਸ ਬਲਦੇਵ ਸਿੰਘ ਨੂੰ ਵੇਖ ਪਰੇਸ਼ਾਨ ਹੋਏ ਕਿ ਜਿਸਨੂੰ ਬੱਚੇ ਤੋਂ ਪਾਲ ਕੇ ਉਹਨਾਂ ਨੇ ਏਡਾ ਵੱਡਾ ਰਾਗੀ ਬਣਾਇਆ ਸੀ, ਉਸਨੇ ਹੀ ਅੱਜ ਏਨੀ ਹਿੰਮਤ ਕੀਤੀ ਕਿ ਉਹਨਾਂ ਦਾ ਹੁਕਮ ਹੀ ਨਹੀਂ ਮੰਨਿਆ। ਕਹਿੰਦੇ ਹਨ ਕਿ ''ਸਾਧੂ ਬੋਲੈ ਸਹਿਜ ਸੁਭਾਅ ਤੇ ਸਾਧੂ ਦਾ ਬੋਲਿਆ ਬਿਰਥਾ ਨਾ ਜਾਹ।''

ਤੇ ਫੇਰ ਉਹ ਤੇ ਅਕਾਲ ਪੁਰਖ ਦਾ ਹੁਕਮ ਹੈ। ਪਾਤਸ਼ਾਹ ਜੀ ਬਚਨ ਕੀਤਾ – ''ਬਲਦੇਵ ਸਿੰਘਾ। ਸਾਨੂੰ ਤੇਰੇ ਕੋਲੋਂ ਇਹ ਉਮੀਦ ਨਹੀਂ ਸੀ ਕਿ ਤੂੰ ਸਾਡੇ......।'' ਬਲਦੇਵ ਸਿੰਘ ਨੇ ਫਿਰ ਬਹਿਸ ਕੀਤੀ ਕਿ ਸਤਿਗੁਰੂ ਜੀ ਮੈਂ ਤੇ ਸਿਰਫ ਕੀਰਤਨ ਕਰਨ ਗਿਆ ਸੀ, ਮੈਂ ਤਾਂ ਉਥੇ ਲੰਗਰ ਵੀ ਨਹੀਂ ਛੱਕਿਆ।'' ਪਰ ਉਸਦੇ ਗੱਲਬਾਤ ਕਰਨ ਦਾ ਢੰਗ ਵਿਵਾਦ ਪੂਰਨ ਸੀ। ਉਹ ਮੁਆਫੀ ਮੰਗਣ ਦੀ ਬਜਾਏ ਅਨਜਾਣਪੁਣੇ ਵਿਚ ਬਹਿਸ ਕਰਨ

ਲੱਗਾ ਸੀ। ਉਸਨੂੰ ਇਹ ਗੱਲ ਮਹਿਸੂਸ ਵੀ ਨਾ ਹੋਈ ਕਿ ਉਸਨੂੰ ਅਨਜਾਣੇ ਵਿਚ ਹੀ ਸਤਿਗੁਰੂ ਜੀ ਵਲੋਂ ਸਰਾਪ ਮਿਲ ਚੁੱਕਿਆ ਸੀ। ਹਾਲਾਂਕਿ ਸਤਿਗੁਰੂ ਤੇ 'ਸਭਨਾ ਦਾ ਭਲਾ ਮਨਾਇਦਾ' ਵਾਲੀ ਹਸਤੀ ਹੈ। ਉਸਨੇ ਤੇ ਮਾੜੀ ਮੋਟੀ ਸਜਾ ਦੇ ਕੇ ਸਾਡੀ ਜੀਵ ਆਤਮਾ ਦਾ ਭਲਾ ਕਰਨਾ ਹੁੰਦਾ ਹੈ।

ਇਸ ਘਟਨਾ ਦੇ 15 ਦਿਨ ਬਾਅਦ ਹੀ ਸੰਤ ਬਲਦੇਵ ਸਿੰਘ ਦੀ ਦਾੜ੍ਹੀ ਦੇ ਵਾਲ ਝੜਣੇ ਸ਼ੁਰੂ ਹੋ ਗਏ। ਹੌਲੀ ਹੌਲੀ ਉਸਦਾ ਚਿਹਰਾ ਖੋਦਾ ਹੋ ਗਿਆ। ਉਸਨੇ ਕਾਫੀ ਇਲਾਜ ਕੀਤਾ। ਉਸਨੇ ਸਮਝਿਆ ਕਿ ਉਸਦੀ ਚਮੜੀ ਵਿਚ ਕੋਈ ਖਰਾਬੀ ਆ ਗਈ ਹੈ, ਜਿਸ ਕਰਕੇ ਉਸਦੇ ਦਾੜ੍ਹੀ ਦੇ ਵਾਲ ਝੜ ਗਏ ਹਨ। ਉਸਨੇ ਆਪਣੇ ਚਿਹਰੇ ਨੂੰ ਢੱਕਣ ਲਈ ਠਾਠਾ ਬੰਨ੍ਹਣਾ ਸ਼ੁਰੂ ਕਰ ਦਿਤਾ। ਫਿਰ ਉਸਨੇ ਆਪਣੇ ਪਾਸਪੋਰਟ ਲਈ ਬਗੈਰ ਦਾੜ੍ਹੀ ਦੇ ਫੋਟੋ ਖਿੱਚਵਾਏ। ਦੋ ਸਾਲ ਬੀਤ ਗਏ। ਉਸਨੂੰ ਇਸ ਗੱਲ ਦਾ ਆਭਾਸ ਹੀ ਨਾ ਹੋਇਆ ਕਿ ਉਸਦੀ ਦਾੜ੍ਹੀ ਦੇ ਵਾਲ ਸ੍ਰੀ ਸਤਿਗੁਰੂ ਜੀ ਦੇ ਸਰਾਪ ਨਾਲ ਉਤਰੇ ਸਨ। ਉਹ ਹਕੀਮਾਂ, ਵੈਦਾਂ, ਡਾਕਟਰਾਂ ਕੋਲੋਂ ਇਲਾਜ ਕਰਵਾਉਂਦਾ ਰਿਹਾ, ਪਰ ਕੋਈ ਫਾਇਦਾ ਨਾ ਹੋਇਆ।

ਇਕ ਰਾਤ ਸੁਪਨੇ ਵਿਚ ਸੰਤ ਬਲਦੇਵ ਸਿੰਘ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਹੋਏ। ਪਾਤਸ਼ਾਹ ਜੀ ਬਚਨ ਕੀਤਾ - ''ਬਲਦੇਵ ਸਿੰਘਾ, ਸਾਨੂੰ ਤੇਰੇ ਕੋਲੋਂ ਇਹ ਉਮੀਦ ਨਹੀਂ ਸੀ ਕਿ ਤੂੰ ਸਾਡੇ .....।'' ਬਲਦੇਵ ਸਿੰਘ ਦੀ ਨੀਂਦ ਖੁਲ੍ਹ ਗਈ। ਹੁਣ ਉਸਨੂੰ ਗਿਆਨ ਹੋਇਆ ਕਿ ਉਸਦੀ ਦਾੜ੍ਹੀ ਕਿਸੇ ਬਿਮਾਰੀ ਨਾਲ ਨਹੀਂ ਬਲਕਿ ਇਹ ਤੇ ਸਤਿਗੁਰੂ ਜੀ ਵਲੋਂ ਹੋਈ ਨਾਰਾਜਗੀ ਦਾ ਸਿੱਟਾ ਸੀ। ਉਹ ਤੁਰੰਤ ਸ੍ਰੀ ਭੈਣੀ ਸਾਹਿਬ ਨੂੰ ਦੌੜਿਆ। ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਡਿੱਗ ਕੇ ਰੋਣ ਲੱਗ ਪਿਆ। ਅਰਜ ਕੀਤੀਓ ਸੂ - ''ਗਰੀਬ ਨਿਵਾਜ਼ ਜੀਓ, ਅੱਵਲ ਤੇ ਮੈਂ ਜਾਣ ਬੁੱਝ ਕੇ ਆਪ ਜੀ ਦੇ ਹੁਕਮ ਦੀ ਉਲੰਘਣਾ ਨਹੀਂ ਕੀਤੀ। ਜੇਕਰ ਅਨਜਾਣੇ ਵਿਚ ਮੇਰੇ ਕੋਲੋਂ ਗਲਤੀ ਹੋ ਹੀ ਗਈ ਹੈ ਤਾਂ ਮੈਨੂੰ ਖ਼ਿਮਾ ਕਰੋ।''

ਸ੍ਰੀ ਸਤਿਗੁਰੂ ਜੀ ਨੇ ਨਾਰਾਜਗੀ ਜਾਹਰ ਕਰਦੇ ਹੋਏ ਉਸਨੂੰ ਮੁਆਫੀ ਦੇਣ ਤੋਂ ਮਨ੍ਹਾ ਕਰ ਦਿਤਾ। ਬਲਦੇਵ ਸਿੰਘ ਪਾਤਸ਼ਾਹ ਜੀ ਦੇ ਚਰਨਾਂ ਵਿਚ ਡਿੱਗ ਕੇ ਰੋਂਦਾ ਰਿਹਾ ਤੇ ਉਥੋਂ ਉਠਣ ਤੋਂ ਮਨ੍ਹਾ ਕਰ ਦਿਤਾ। ਕਹਿਣ ਲੱਗਾ - ''ਜਿੰਨੀ ਦੇਰ ਆਪ ਜੀ ਮੈਨੂੰ ਖ਼ਿਮਾ ਨਹੀਂ ਕਰਦੇ ਓਨੀ ਦੇਰ ਏਥੋਂ ਮੈਂ ਉਠਾਂਗਾ ਨਹੀਂ।'' ਸਤਿਗੁਰੂ ਜੀ ਤੇ ਆਪਣੇ ਸਿੱਖਾਂ ਸੇਵਕਾਂ ਨੂੰ ਕਦੇ ਨਹੀਂ ਛੱਡਦੇ। ਘਟ ਘਟ ਦੇ ਜਾਣਨਹਾਰ ਸਤਿਗੁਰੂ ਦਾ ਮਨ ਪਸੀਜ ਗਿਆ। ਦਿਆਲੂ ਪਾਤਸ਼ਾਹ ਜੀ ਦਇਆ ਦੇ ਘਰ ਆ ਹੁਕਮ ਕੀਤਾ - ''ਉਹ ਨੈਰੋਬੀ (ਅਫਰੀਕਾ) ਚਲਾ ਜਾਵੇ ਤੇ ਉਥੇ ਜਾਕੇ ਨਾਮਧਾਰੀ ਗੁਰਦੁਆਰੇ ਵਿਚ ਕਥਾ ਕੀਰਤਨ ਕਰਕੇ ਸਾਧ ਸੰਗਤ ਦੀ ਸੇਵਾ ਕਰੇ ਅਤੇ ਬੱਚਿਆਂ ਨੂੰ ਰਾਗ ਵਿਦਿਆ ਦੇਵੇ।

ਸ੍ਰੀ ਸਤਿਗੁਰੂ ਜੀ ਦੀ ਆਗਿਆ ਦਾ ਪਾਲਣ ਕਰਦੇ ਹੋਏ ਬਲਦੇਵ ਸਿੰਘ ਨੈਰੋਬੀ ਚਲੇ ਗਏ ਤੇ ਜਾਂਦੇ ਹੋਏ ਆਪਣੀ ਪਤਨੀ ਨੂੰ ਕਹਿ ਗਏ ਕਿ ਜੇਕਰ ਉਹਨਾਂ ਦੀ ਦਾੜ੍ਹੀ ਦੇ ਵਾਲ ਤਿੰਨ ਸਾਲ ਵਿਚ ਵਾਪਸ ਆ ਗਏ ਤਾਂ ਉਹ ਭਾਰਤ ਵਾਪਸ ਆਉਣਗੇ, ਨਹੀਂ ਤੇ ਨਹੀਂ। ਹਾਲਾਂਕਿ ਉਸਨੂੰ ਪੂਰਾ ਪੂਰਾ ਵਿਸ਼ਵਾਸ ਸੀ ਕਿ ਸਤਿਗੁਰੂ ਜੀ ਉਸਨੂੰ ਖਿਮਾ ਕਰਨਗੇ ਕਿਉਂਕਿ ਪਾਤਸ਼ਾਹ ਜੀ ਤਾਂ ਦਇਆ ਦੇ ਸਾਗਰ ਹਨ।

ਖ਼ਿਮਾ ਸ਼ੀਲਤਾ ਦੀ ਤੇ ਇਹ ਮੂਰਤੀ ਹੈ, ਕੁੱਝ ਸਮੇਂ ਬਾਅਦ ਬਲਦੇਵ ਸਿੰਘ ਜੀ ਨੈਰੋਬੀ ਤੋਂ ਦਾਰਾ-ਏ-ਸਲਾਮ ਗਏ। ਉਥੇ ਪਾਤਸ਼ਾਹ ਜੀ ਨੇ ਢਾਈ ਸਾਲ ਬਾਅਦ ਦਰਸ਼ਨ ਦਿਤੇ। ਹੋਲਾ ਮਹੱਲਾ ਜੁ ਮਨਾਇਆ ਜਾ ਰਿਹਾ ਸੀ। ਪਾਤਸ਼ਾਹ ਜੀ ਦਾ ਹੁਕਮ ਤਿੰਨ ਸਾਲ ਰਹਿਣ ਦਾ ਸੀ। ਸੋ ਦਿਤੇ ਸਮੇਂ ਅਨੁਸਾਰ ਪਾਤਸ਼ਾਹ ਜੀ ਨੇ ਆਪ ਹੀ ਦਰਸ਼ਨ ਦੇ ਕੇ ਕ੍ਰਿਪਾ ਕਰਨੀ ਸੀ। ਜਿਸ ਤਰ੍ਹਾਂ ਗੌਤਮ ਤਪਾ ਦੀ ਇਸਤਰੀ ਅਹਿਲਿਆ ਨੂੰ ਤ੍ਰੇਤੇ ਵਿਚ ਦਰਸ਼ਨ ਦੇ ਕੇ ਨਿਵਾਜਣ ਦਾ ਵਾਅਦਾ ਕੀਤਾ ਸੀ। ਸੋ ਪਾਤਸ਼ਹ ਜੀ ਆਪ ਅਫਰੀਕਾ ਪਹੁੰਚੇ। ਬਲਦੇਵ ਸਿੰਘ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਡਿੱਗ ਪਏ। ਰੋਂਦੇ ਹੋਏ ਪ੍ਰਾਰਥਨਾ ਕੀਤੀ - ''ਹੇ ਸੱਚੇ ਪਾਤਸ਼ਾਹ ਜੀਓ, ਆਪ ਹੀ ਅਕਾਲ ਪੁਰਖ ਹੋ ਤੇ ਆਪ ਹੀ ਮੈਨੂੰ ਖਿਮਾ ਕਰ ਸਕਦੇ ਹੋ। ਸ੍ਰੀ ਸਤਿਗੁਰੂ ਜੀ ਦਿਆਲ ਹੋ ਗਏ। ਆਪ ਜੀ ਨੇ ਆਪਣੇ ਸਿੱਖ ਨੂੰ ਖਿਮਾ ਦੀ ਬਖਸ਼ਿਸ਼ ਕਰਦਿਆਂ ਬਚਨ ਕੀਤਾ - ''ਗਾਂ ਦੇ ਘਿਓ ਦੀ ਮਾਲਿਸ਼ ਪੈਰਾਂ ਦੀਆਂ ਤਲੀਆਂ ਤੇ ਕਰ, ਤੇਰੀ ਦਾੜ੍ਹੀ ਦੇ ਵਾਲ ਵਾਪਸ ਆ ਜਾਣਗੇ।'' ਹੁਕਮ ਤੇ ਹੁਕਮ ਹੀ ਸੀ। ਸੋ ਬਲਦੇਵ ਸਿੰਘ ਨੇ ਹੁਕਮ ਮੰਨ ਗਾਂ ਦਾ ਗੋਕਾ ਘਿਓ ਲਿਆ ਤੇ ਉਸ ਦੀ ਮਾਲਿਸ਼ ਪੈਰਾਂ ਦੀਆਂ ਤਲੀਆਂ ਤੇ ਕਰਨੀ ਸ਼ੁਰੂ ਕਰ ਦਿਤੀ। ਏਦਾਂ ਕਰਨ ਨਾਲ ਹੌਲੀ ਹੌਲੀ ਉਹਦੀ ਦਾੜ੍ਹੀ ਤੇ ਵਾਲ ਉਗਣੇ ਸ਼ੁਰੂ ਹੋ ਗਏ ਪਰ ਇਕ ਸਮੱਸਿਆ ਪੈਦਾ ਹੋ ਗਈ। ਬਲਦੇਵ ਸਿੰਘ ਦੇ ਜਵਾਨੀ ਵਿਚ ਹੀ ਸਫੈਦ ਵਾਲ ਆ ਰਹੇ ਸਨ। ਸ੍ਰੀ ਸਤਿਗੁਰੂ ਜੀ ਅੱਗੇ ਬਲਦੇਵ ਸਿੰਘ ਨੇ ਫਿਰ ਅਰਜ ਕੀਤੀ - ''ਹੇ ਗਰੀਬ ਨਿਵਾਜ਼, ਆਪ ਜੀ ਨੇ ਕਾਲੀ ਦਾੜ੍ਹੀ ਲਈ ਸੀ, ਹੁਣ ਵਾਪਿਸ ਸਫੈਦ ਦੇ ਰਹੇ ਹੋ।'' ਤਾਂ ਸਤਿਗੁਰੂ ਜੀ ਨੇ ਬਚਨ ਕੀਤਾ - ''ਤੇਰੀ ਕਾਲੀ ਦਾੜ੍ਹੀ ਤੇ ਅਸਾਂ ਕਿਸੇ ਹੋਰ ਨੂੰ ਦੇ ਦਿਤੀ ਹੈ। ਹੁਣ ਸਫੈਦ ਦਾੜ੍ਹੀ ਨਾਲ ਹੀ ਗੁਜ਼ਾਰਾ ਕਰ ਤੇ ਛੇ ਮਹੀਨੇ ਬਾਅਦ ਹੀ ਭਾਰਤ ਵਾਪਸ ਆਈਂ।''

ਇਸਦੇ ਬਾਅਦ ਬਲਦੇਵ ਸਿੰਘ ਦੀ ਦਾੜ੍ਹੀ ਦੀ ਜਗ੍ਹਾ ਦਾੜ੍ਹਾ ਹੀ ਆ ਗਿਆ। ਉਸ ਨੇ ਭਾਰਤ ਵਾਪਸ ਆਉਣ ਲਈ ਹੁਣ ਦੁਬਾਰਾ ਦਾੜ੍ਹੀ ਵਾਲੇ ਚਿਹਰੇ ਦੀਆਂ ਫੋਟੋਆਂ ਖਿਚਵਾਈਆਂ ਤੇ ਪਾਸਪੋਰਟ ਬਣਵਾਇਆ। ਬਲਦੇਵ ਸਿੰਘ ਵਾਪਸ ਭਾਰਤ ਆ ਗਏ। ਸੰਤ ਬਲਦੇਵ ਸਿੰਘ ਜੀ ਪਾਤਸ਼ਾਹ ਜੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੀ ਅਵਤਾਰ ਮੰਨਦੇ ਹਨ। ਉਹਨਾਂ ਦਾ ਕਹਿਣਾ ਹੈ ਕਿ ਦੁਖੀਆਂ ਦੇ ਦੁਖ ਦੂਰ ਕਰਨ ਲਈ ਹੀ ਆਪ ਅਕਾਲ ਪੁਰਖ ਨੇ ਇਸ ਧਰਤੀ ਤੇ ਅਵਤਾਰ ਧਾਰਿਆ ਹੈ।

# ਉਹ ਨਿਓਲਾ ਕੌਣ ਸੀ ?

ਸੰਬੰਧਤ ਸੰਤ ਸੁਰਜੀਤ ਸਿੰਘ ਚਾਨਾ ਪੁੱਤਰ ਸੰਤ ਧਰਮ ਸਿੰਘ ਜੀ ਚਾਨਾ, ਇੰਗਲੈਂਡ

ਸੰਤ ਸੁਰਜੀਤ ਸਿੰਘ ਚਾਨਾ ਪਿਛੋਂ ਪਿੰਡ ਚਚਰਾੜੀ ਜਿਲਾ ਜਲੰਧਰ ਦੇ ਹਨ। ਹਿੰਦੁਸਤਾਨ ਦੀ ਵੰਡ ਤੋਂ ਵੀ ਪਹਿਲਾਂ 1924 ਦੇ ਇਹ ਅਫਰੀਕਾ (ਨੈਰੋਬੀ) ਵਿਚ ਰਹਿ ਰਹੇ ਹਨ। ਸੁਰਜੀਤ ਸਿੰਘ ਦਾ ਜਨਮ ਨੈਰੋਬੀ ਦਾ ਹੀ ਹੈ। ਪਰਵਾਰ ਸ਼ੁਰੂ ਤੋਂ ਹੀ ਨਾਮਧਾਰੀ ਸਜਿਆ ਆਉਂਦਾ ਹੈ। ਇਹਨਾਂ ਦੇ ਦਾਦਾ ਜੀ ਨੈਰੋਬੀ ਰਹਿੰਦੇ ਹਨ। ਪਹਿਲਾਂ ਜਦੋਂ ਪਿੰਡ ਵਿਚ ਰਹਿੰਦੇ ਸਨ ਤਾਂ ਕਹਿੰਦੇ ਸਨ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਤੋਂ ਬਾਹਰ ਜਦੋਂ ਵੀ ਕਿਤੇ ਦੌਰੇ ਤੇ ਜਾਣਾ ਹੁੰਦਾ ਸੀ ਤਾਂ ਪਾਤਸ਼ਾਹ ਜੀ ਸ੍ਰੀ ਭੈਣੀ ਸਾਹਿਬ ਤੋਂ ਆ ਕੇ, ਇਹਨਾਂ ਕੋਲ ਚਚਰਾੜੀ ਪਿੰਡ ਘੋੜੇ ਛੱਡ ਕੇ ਫੇਰ ਫਗਵਾੜੇ ਤੋਂ ਰੇਲਗੱਡੀ ਲੈਣੀ।

ਇਹ ਗੱਲ ਸੰਨ 1981 ਦੀ ਹੈ। ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਨੈਰੋਬੀ ਦਾ ਦੌਰਾ ਸੀ। ਪਾਤਸ਼ਾਹ ਜੀ ਨੇ ਸੁਰਜੀਤ ਸਿੰਘ ਜੀ ਨੂੰ ਨੈਸ਼ਨਲ ਪਾਰਕ ਨਾਲ ਜਾਣ ਲਈ ਹੁਕਮ ਕੀਤਾ। ਨੈਸ਼ਨਲ ਪਾਰਕ ਵਿਚ ਬਹੁਤ ਸਾਰੇ ਜੰਗਲੀ ਜਾਨਵਰ ਹਨ। ਸੁਰਜੀਤ ਸਿੰਘ ਨੇ ਗੱਡੀ ਕੱਢੀ ਤੇ ਪਾਤਸ਼ਾਹ ਜੀ ਦੇ ਨਾਲ ਨੈਸ਼ਨਲ ਪਾਰਕ ਹੋ ਤੁਰੇ। ਪਾਰਕ ਕਾਫੀ ਦੂਰ ਸੀ। ਨੈਸ਼ਨਲ ਪਾਰਕ ਵਿਚ ਗਏ ਤਾਂ ਉਥੇ ਇਕ ਨਿਓਲਾ ਆਇਆ। ਪਾਤਸ਼ਾਹ ਜੀ ਨੇ ਆਪਣੇ ਕੋਲ ਕੇਲਾ ਪਹਿਲਾਂ ਹੀ ਨਾਲ ਲੈ ਲਿਆ ਸੀ। ਪਾਤਸ਼ਾਹ ਜੀ ਨੇ ਉਹ ਕੇਲਾ ਨਿਓਲੇ ਨੂੰ ਖੁਆਇਆ ਤੇ ਫਿਰ ਹੁਕਮ ਕੀਤਾ - ''ਵਾਪਸ ਚੱਲੋ, ਆਪਾਂ ਜਿਸ ਕੰਮ ਆਏ ਸੀ ਉਹ ਕੰਮ ਹੋ ਗਿਆ ਹੈ।''

ਸਾਰੇ ਹੈਰਾਨ ਕਿ ਪਾਤਸ਼ਾਹ ਜੀ ਏਨੀ ਦੂਰ ਨਿਓਲੇ ਨੂੰ ਕੇਲਾ ਹੀ ਖੁਆਉਣ ਆਏ ਹਨ। ਇਹ ਤਾਂ ਪਾਤਸ਼ਾਹ ਜੀ ਹੀ ਜਾਣਦੇ ਸਨ ਕਿ ਉਹ ਨਿਓਲਾ ਕੌਣ ਸੀ। ਉਸ ਨੇ ਪਾਤਸ਼ਾਹ ਜੀ ਦੇ ਹਸਤ ਕੰਵਲ ਤੋਂ ਕੇਲਾ ਛੱਕਣਾ ਸੀ। ਧੰਨ ਸਿਰੰਦਾ ਸੱਚਾ ਪਾਤਸ਼ਾਹ ਜੀ, ਜੋ ਕਿ ਜੀਵਾਂ ਨਾਲ ਵੀ ਏਨਾ ਪਿਆਰ ਕਰਦੇ ਹਨ।

## ਬੀਬੀ ਨਰਿੰਦਰ ਕੌਰ ਚਾਨਾ :-

ਬੀਬੀ ਨਰਿੰਦਰ ਕੌਰ ਸੰਤ ਸੁਰਜੀਤ ਸਿੰਘ ਚਾਨਾ ਦੀ ਧਰਮ ਪਤਨੀ ਹੈ। ਇਹਨਾਂ ਦਾ ਪੇਕਾ ਪਰਵਾਰ ਖੁਲ੍ਹਾ ਸੀ। ਮਾਸ ਸ਼ਰਾਬ ਦੀ ਵਰਤੋਂ ਕਰਦੇ ਸਨ। ਉਹਨਾਂ ਦੇ ਨਾਮਧਾਰੀ ਬਨਣ ਬਾਰੇ ਬੀਬੀ ਜੀ ਇਉਂ ਦੱਸਦੇ ਹਨ ਕਿ -

ਅਫਰੀਕਾ ਵਿਚ ਹੀ ਇਕ ਸੰਤ ਦਲੀਪ ਸਿੰਘ ਭੁਲੱਰ ਰਹਿੰਦੇ ਸਨ, ਉਹ ਨਾਮਧਾਰੀ ਸਨ। ਉਹਨਾਂ ਦੇ ਘਰੋਂ ਬੀਬੀ ਪੂਰੋ ਮਠਾਰੂ ਪਰਵਾਰ ਨਾਲ ਸੰਬੰਧਤ ਸੀ। ਉਹਨਾਂ ਦੇ ਲੜਕੇ ਦਾ ਆਨੰਦ ਸੀ। ਕਿਉਂਕਿ ਬੀਬੀ ਨਰਿੰਦਰ ਕੌਰ ਹੁਰਾਂ ਦੇ ਪਿਤਾ ਜੀ ਮਠਾਰੂ ਸਨ। ਇਸ ਕਰਕੇ ਸੰਤ ਦਲੀਪ ਸਿੰਘ ਹੁਰਾਂ ਦੇ ਘਰੋਂ ਬੀਬੀ ਨੇ ਬੀਬੀ ਨਰਿੰਦਰ ਦੇ ਪਿਤਾ ਨੂੰ ਧਰਮ ਦਾ ਭਰਾ ਬਣਾ ਲਿਆ। ਕਿਉਂਕਿ ਉਹਨਾਂ ਦਾ ਕੋਈ ਭਰਾ ਨਹੀਂ ਸੀ। ਭਜਨ ਪੁੱਛ ਲਿਆ ਪਰ ਮਾਸ ਸ਼ਰਾਬ ਕਦੇ ਕਦੇ ਖਾ ਪੀ ਲੈਂਦੇ ਸਨ। ਉਹਨਾਂ ਨੇ ਮਨ ਵਿਚ ਸੋਚ ਲਿਆ ਕਿ ਕਦੇ ਕਦੇ ਖਾਣ ਨਾਲ ਕੀ ਫਰਕ ਪੈਂਦਾ ਹੈ ?

ਇਕ ਵਾਰੀ ਬੀਬੀ ਨਰਿੰਦਰ ਦੇ ਪਿਤਾ ਦਾ ਵੱਡਾ ਭਰਾ ਇੰਡੀਆ ਤੋਂ ਆਇਆ। ਬੀਬੀ ਦੇ ਮਾਤਾ ਜੀ ਨੇ ਸੋਚਿਆ ਚਲੋ ਮੀਟ ਬਣਾ ਲੈਂਦੇ ਹਾਂ, ਥੋੜ੍ਹਾ ਜਿਹਾ। ਬੱਚਿਆਂ ਨੂੰ ਨਾ ਖਾਣ ਲਈ ਦਿਆਂਗੇ। ਪਰ ਜਾਣੀ ਜਾਣ ਸਤਿਗੁਰੂ ਜੀ ਨੂੰ ਇਹ ਗੱਲ ਮੰਜੂਰ ਨਹੀਂ ਸੀ। ਉਨ੍ਹਾਂ ਭਜਨ ਜੁ ਲੈ ਰੱਖਿਆ ਸੀ। ਕਰਿਸ਼ਮਾ ਇਸ ਤਰ੍ਹਾਂ ਹੋਇਆ ਕਿ ਜਦੋਂ ਉਹਨਾਂ ਦੇ ਮਾਤਾ ਜੀ ਮੀਟ ਬਣਾਉਣ ਲੱਗੇ ਤਾਂ ਕੀ ਵੇਖਦੇ ਹਨ ਕਿ ਮੀਟ ਵਿਚ ਤੇ ਸੁੰਡੀਆਂ ਕੀੜੇ ਚੱਲ ਰਹੇ ਹਨ। ਉਹਨਾਂ ਨੇ ਉਸੇ ਵਕਤ ਹੀ ਮੀਟ ਨੂੰ ਸੁੱਟ ਦਿਤਾ। ਅੱਗੋਂ ਤੋਂ ਕਦੇ ਵੀ ਮੀਟ ਨਾ ਖਾਣ ਦੀ ਕਸਮ ਖਾ ਲਈ। ਸਾਰੇ ਦੇ ਸਾਰੇ ਸ਼ਾਕਾਹਾਰੀ ਹੋ ਗਏ ਤੇ ਸਾਰੇ ਦੇ ਸਾਰੇ ਨਾਮਧਾਰੀ ਬਣ ਗਏ ਤੇ ਲੱਗੇ ਅਕਾਲ ਪੁਰਖ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਨਾਮ ਜਪਣ।

## ਹੋਰ ਸਾਖੀ :-

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਅਫਰੀਕਾ (ਕੰਪਾਲੇ) ਵੱਲ ਦਾ ਦੌਰਾ ਸੀ। ਬੀਬੀ ਨਰਿੰਦਰ ਕੌਰ ਦੇ ਪਿਤਾ ਜੀ ਸੰਤ ਪ੍ਰੀਤਮ ਸਿੰਘ ਮਠਾਰੂ ਤੇ ਸਾਰਾ ਪਰਵਾਰ ਹੀ ਸ਼ਾਮ ਨੂੰ 7 ਤੋਂ 8 ਵਜੇ ਤਕ ਨਾਮ ਸਿਮਰਨ ਕਰਦੇ ਸਨ। ਇਕ ਦਿਨ ਉਹ ਪਰਵਾਰ ਨਾਮ ਸਿਮਰਨ ਕਰਨ ਲਈ ਬੈਠਾ ਹੋਇਆ ਸੀ ਕਿ ਇਕ ਦਮ ਬਾਹਰ ਕਿਸੇ ਗੱਡੀ ਦੇ ਰੁਕਣ ਦੀ ਆਵਾਜ ਆਈ। ਬਾਅਦ ਵਿਚ ਇਸ ਤਰ੍ਹਾਂ ਲੱਗਾ ਜਿਵੇਂ ਕੋਈ ਗੱਡੀ ਵਿਚੋਂ ਬਾਹਰ ਨਿਕਲ ਕੇ ਗੱਡੀ ਦਾ ਦਰਵਾਜਾ ਬੰਦ ਕਰਕੇ ਅੱਗੇ ਨੂੰ ਚਲਦਾ ਹੈ। ਪਉਵਿਆਂ ਦੀ ਆਵਾਜ਼ ਸੰਤ ਜੀ ਦੇ ਕੰਨਾਂ ਵਿਚ ਠੱਕ ਠੱਕ ਪੈਣ ਲੱਗ ਪਈ। ਸੰਤਾਂ ਨੇ ਸੋਚਿਆ ਕਿ ਸੂਬਾ ਦਰਸ਼ਨ ਸਿੰਘ ਜੀ ਆ

ਗਏ ਹਨ। ਆਵਾਜ਼ ਹੋਰ ਨੇੜੇ ਆ ਕੇ ਸੰਤਾਂ ਦੇ ਕੋਲ ਹੀ ਰੁੱਕ ਗਈ। ਸੰਤ ਜੀ ਕੀ ਵੇਖਦੇ ਹਨ ਕਿ ਇਹ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਰਸ਼ਨ ਦੇ ਰਹੇ ਹਨ। ਉਹਨਾਂ ਨੇ ਮਾਤਾ ਜੀ ਨੂੰ ਵੀ ਜੋਰ ਜੋਰ ਦੀ ਬੋਲ ਕੇ ਮੱਥਾ ਟੇਕਣ ਲਈ ਕਿਹਾ। ਮਾਤਾ ਜੀ ਨੇ ਨਮਸਕਾਰ ਕਰਦਿਆਂ ਕਿਹਾ - ''ਇਥੇ ਤਾਂ ਕੋਈ ਵੀ ਨਹੀਂ ਹੈ ?'' ਪਰ ਸੰਤਾਂ ਨੂੰ ਸੱਚੇ ਪਾਤਸ਼ਾਹ ਜੀ ਨੇ ਸਾਖਿਆਤ ਰੂਪ ਵਿਚ ਦਰਸ਼ਨ ਦਿਤੇ ਤੇ ਫੇਰ ਉਥੋਂ ਅਲੋਪ ਹੋ ਗਏ।

## ਹੋਰ ਸਾਖੀ :-

ਇਹ ਸਾਖੀ ਬੀਬੀ ਮਨਜੀਤ ਕੌਰ ਬਾਰੇ ਹੈ। ਮਨਜੀਤ ਕੌਰ, ਬੀਬੀ ਨਰਿੰਦਰ ਕੌਰ ਤੇ ਸੰਤ ਸੁਰਜੀਤ ਸਿੰਘ ਹੁਰਾਂ ਦੀ ਲੜਕੀ ਹੈ। ਬੀਬੀ ਮਨਜੀਤ ਕੌਰ ਇੰਜੀਨੀਅਰ ਹੈ। ਸੱਚੇ ਪਾਤਸ਼ਾਹ ਜੀ ਅਫਰੀਕਾ ਦੇ ਦੌਰੇ ਤੇ ਸਨ। ਇਸ ਬੀਬੀ ਨੇ ਵੀ ਆਪਣੇ ਘਰ ਚਰਨ ਪੁਆਉਣ ਦੀ ਇੱਛਾ ਕੀਤੀ। ਪਾਤਸ਼ਾਹ ਜੀ ਵਲੋਂ ਪ੍ਰਵਾਨਗੀ ਮਿਲ ਗਈ। ਬੀਬੀ ਨੇ ਪਾਤਸ਼ਾਹ ਜੀ ਦੇ ਆਗਮਨ ਦੀ ਤਿਆਰੀ ਕਰ ਲਈ। ਪਾਤਸ਼ਾਹ ਜੀ ਲਈ ਆਸਣ ਵਿਛਾ ਦਿਤਾ। ਘਰ ਬਾਹਰ ਸਾਰਾ ਫੁੱਲਾਂ ਨਾਲ ਸਜਾ ਦਿਤਾ ਪਰ ਪਾਤਸ਼ਾਹ ਜੀ ਨਾ ਆਏ। ਬੀਬੀ ਬਹੁਤ ਹੀ ਉਦਾਸ ਹੋਈ। ਮਨ ਢਹਿ ਗਿਆ ਕਿਉਂਕਿ ਆਉਣਾ ਕਹਿ ਕੇ ਜਿਸ ਦੇ ਘਰ ਪਾਤਸ਼ਾਹ ਜੀ ਨਹੀਂ ਆਉਂਦੇ, ਇਹ ਬਿਰਹਾ ਤੇ ਉਹੀ ਜਾਣਦਾ ਹੈ ਜਿਸ ਦੇ ਨਾਲ ਵਾਪਰਦਾ ਹੈ। ਸੋ ਬੀਬੀ ਵੀ ਬੜੀ ਬੇਚੈਨ ਸੀ ਕਿ ਪਾਤਸ਼ਾਹ ਜੀ ਦਾ ਫੋਨ ਆ ਗਿਆ - ''ਬੀਬੀ ਮੇਰਾ ਧਿਆਨ ਤੇਰੇ ਹੀ ਵੱਲ ਹੈ, ਮੇਰੀ ਸਿਹਤ ਨਹੀਂ ਸੀ ਠੀਕ, ਇਸ ਕਰਕੇ ਅਸੀਂ ਸਿੱਧਾ ਲੀਡਜ਼ ਵੱਲ ਲੰਘ ਗਏ ਹਾਂ।''

ਇਸ ਤਰ੍ਹਾਂ ਪਾਤਸ਼ਾਹ ਅੰਤਰਯਾਮੀ ਸਤਿਗੁਰੂ ਜੀ ਨੇ ਬੀਬੀ ਦੀ ਅੰਤਰ ਵੇਦਨਾ ਘੱਟ ਕਰਨ ਲਈ ਟੈਲੀਫੋਨ ਤੇ ਹੀ ਬਚਨ ਕਰਕੇ ਬੀਬੀ ਦੇ ਹਿਰਦੇ ਵਿਚ ਠੰਢ ਪਾਈ। ਫੇਰ ਦੂਜੇ ਦੌਰੇ ਤੇ ਬੀਬੀ ਦੇ ਘਰ ਚਰਨ ਪਾਏ ਤੇ ਘਰ ਨੂੰ ਪਵਿੱਤਰ ਕੀਤਾ। ਵਿਚੋਂ ਕਿਸੇ ਸਿੱਖ ਨੇ ਕਿਹਾ - ''ਬੀਬੀ ਤੇਰਾ ਘਰ ਬੜੀ ਮੁਸ਼ਕਲ ਨਾਲ ਲੱਭਿਆ ਹੈ।'' ਤਾਂ ਅੱਗੋਂ ਪਾਤਸ਼ਾਹ ਜੀ ਹੁਕਮ ਕੀਤਾ - ''ਏਹਦਾ ਘਰ ਲੱਭਣ ਲਈ ਭਾਵੇਂ ਚਾਰ ਘੰਟੇ ਹੋਰ ਲੱਗ ਜਾਂਦੇ, ਮੈਂ ਇਹਦੇ ਘਰ ਜਰੂਰ ਆਉਣਾ ਸੀ।''

ਧੰਨ ਹੈ ਪਾਤਸ਼ਾਹ, ਆਪਣੇ ਸਿੱਖਾਂ ਸੇਵਕਾਂ ਲਈ ਕਰੜੀ ਤੋਂ ਕਰੜੀ ਮਿਹਨਤ ਕਰਕੇ ਵੀ ਉਹਨਾਂ ਨੂੰ ਖੁਸ਼ ਰੱਖਦੇ ਹਨ।

## ਸੰਤ ਧਰਮ ਸਿੰਘ ਚਾਨਾ :-

ਸੰਤ ਧਰਮ ਸਿੰਘ ਚਾਨਾ ਹੁਰਾਂ ਦੇ ਪਿਤਾ ਜੀ ਵੀ ਅਫਰੀਕਾ ਵਿਚ ਰਹਿੰਦੇ ਸਨ। ਭਜਨ ਲੁਧਿਆਣੇ ਦੇ ਕਿਸੇ ਸਾਧ ਕੋਲੋਂ ਪੁੱਛਿਆ ਹੋਇਆ ਸੀ। ਸੰਨ 1927 ਦੀ ਗਲ ਹੈ ਸੰਤ ਧਰਮ ਸਿੰਘ ਹੁਰਾਂ ਦੇ ਪਿਤਾ ਜੀ ਇੰਡੀਆ ਆਏ। ਇਹਨਾਂ ਦੇ ਘਰ ਚਚਰਾੜੀ ਪਿੰਡ ਇਕ ਸਾਧ ਆਇਆ। ਉਸ ਨੇ ਸੰਤਾਂ ਨੂੰ ਕਿਹਾ ਕਿ ਭਜਨ ਤਾਂ ਲਿਆ ਹੈ ਠੀਕ ਹੈ, ਪਰ ਇਸ ਤਰ੍ਹਾਂ ਗੱਲ ਨਹੀਂ ਬਣਦੀ। ਕਿੰਨਾ ਚੰਗਾ ਹੋਵੇ ਜੋ ਉਹ ਪਹਿਲਾਂ ਗੁਰੂ ਧਾਰਨ ਕਰੇ ਤੇ ਫੇਰ ਭਜਨ ਕਰੇ। ਉਸਦਾ ਕਹਿਣਾ ਮੰਨ ਸੰਤ ਧਰਮ ਸਿੰਘ ਹੁਰਾਂ ਦੇ ਪਿਤਾ ਜੀ ਨੇ ਸ੍ਰੀ ਭੈਣੀ ਸਾਹਿਬ ਜਾ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕੀਤੇ ਤੇ ਉਹਨਾਂ ਦੇ ਹੁਕਮ ਅਨੁਸਾਰ ਭਜਨ ਪੁੱਛਿਆ।

ਇਕ ਵਾਰੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਕਰਾਚੀ ਦਾ ਦੌਰਾ ਸੀ। ਪਾਤਸ਼ਾਹ ਜੀ ਨੇ ਉਥੋਂ ਦੀ ਲੰਘ ਕੇ ਅਗਾਂਹ ਨੂੰ ਜਾਣਾ ਸੀ। ਸੰਤਾਂ ਦੇ ਪਿਤਾ ਜੀ ਨੇ ਘਰ ਚਰਨ ਪਾਉਣ ਲਈ ਅਰਜ ਬੇਨਤੀ ਕੀਤੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਰਜ ਮੰਜੂਰ ਕਰਦਿਆਂ ਉਹਨਾਂ ਦੇ ਘਰ ਚਰਨ ਪਾਉਣ ਲਈ ਆਏ। ਜਦੋਂ ਘਰ ਦੇ ਅੰਦਰ ਜਾਣ ਲੱਗੇ ਤਾਂ ਸੰਤਾਂ ਦੇ ਘਰੋਂ ਬੀਬੀ ਨੇ ਚਾਈਂ ਚਾਈਂ ਘਰ ਦੇ ਅੰਦਰ ਵਾਲੇ ਪਾਸੇ ਖੜ੍ਹੇ ਹੋ ਕੇ ਦਰਵਾਜੇ ਵਿਚ ਤੇਲ ਚੋ ਦਿਤਾ। ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਗੁੱਸਾ ਕੀਤਾ ਤੇ ਹੁਕਮ ਕੀਤਾ - ''ਤੁਸੀਂ ਆਹ ਕਿਹੜੇ ਫਿਜ਼ੂਲ ਦੇ ਰਸਮਾਂ ਰਿਵਾਜਾਂ ਵਿਚ ਪਏ ਹੋਏ ਹੋ।'' ਇਹ ਕਹਿ ਕੇ ਪਾਤਸ਼ਾਹ ਜੀ ਅੰਦਰ ਹੀ ਨਾ ਗਏ ਤੇ ਬਿਨਾ ਚਰਨ ਪਾਏ ਉਥੋਂ ਇਹ ਕਹਿ ਕੇ ਚਲੇ ਗਏ ਕਿ ''ਹੁਣ ਜਿਸ ਦਿਨ ਇਹ ਤੇਲ ਸੁਕੇਗਾ, ਉਸੇ ਦਿਨ ਹੀ ਮੈਂ ਆਵਾਂਗਾ।''

ਧੰਨ ਹੈ ਪਾਤਸ਼ਾਹ ! ਤੇਲ ਤੇ ਸਾਧ ਸੰਗਤ ਜੀ ਸੁੱਕਦਾ ਹੀ ਬੜੀ ਮੁਸ਼ਕਲ ਨਾਲ ਹੈ। ਸੋ ਕਈ ਚਿਰਾਂ ਬਾਅਦ ਸੱਚੇ ਪਾਤਸ਼ਾਹ ਜੀ ਦਾ ਫੇਰ ਕਰਾਚੀ ਦਾ ਦੌਰਾ ਸੀ। ਪਾਤਸ਼ਾਹ ਜੀ ਨੇ ਫੇਰ ਉਥੋਂ ਲੰਘਣ ਲੱਗਿਆਂ ਉਹਨਾਂ ਦੇ ਘਰ ਚਰਨ ਪਾਏ ਤੇ ਉਹੀ ਬਚਨ ਕੀਤਾ - ''ਹੁਣ ਤੇਲ ਸੁੱਕਿਆ ਹੈ ਤਾਂ ਮੈਂ ਆਇਆ ਹਾਂ।'' ਵਾਹ ਵਾਹ, ਏਨੇ ਚਿਰ ਬਾਅਦ ਉਹੀ ਬਚਨ, ਅੰਤਰਯਾਮੀ ਸਤਿਗੁਰੂ ਜੀ ਤੋਂ ਬਿਨਾ ਹੋਰ ਕੌਣ ਕਰ ਸਕਦਾ ਹੈ ?

## ਹੋਰ ਸਾਖੀ :-

ਸੰਤ ਧਰਮ ਸਿੰਘ ਹੁਰਾਂ ਦਾ ਵੱਡਾ ਭਰਾ ਸੰਤ ਗੁਰਬਚਨ ਸਿੰਘ ਸੀ। ਉਹ ਏਨਾ ਸਿੱਦਕੀ ਸਿੱਖ ਕਿ ਉਹਨਾਂ ਦੇ ਸਿਦਕ ਦੀ ਸਾਖੀ ਸੁਣਾਉਂਦੇ ਹਾਂ।

ਸੰਤ ਗੁਰਬਚਨ ਸਿੰਘ ਹੁਰਾਂ ਤੋਂ ਵੀ ਵੱਡਾ ਇਕ ਭਰਾ ਸੀ ਬਿਲਕੁਲ ਸਾਧੂ ਰੂਪ। ਉਸਦਾ ਕਹਿਣਾ ਸੀ ਕਿ ਉਸ ਨੇ ਵਿਆਹ ਉਸ ਲੜਕੀ ਨਾਲ ਕਰਾਉਣਾ ਹੈ, ਜਿਸ ਦੀ ਸੇਵਾ ਉਹ ਕਰੇ ਨਾ ਕਿ ਲੜਕੀ ਉਸ ਦੀ ਸੇਵਾ ਕਰੇ।

ਏਨੇ ਵਿਚ ਦੂਰ ਦੇ ਕਿਸੇ ਪਿੰਡੋਂ ਕਿਸੇ ਨੇ ਲੜਕੀ ਦੀ ਦੱਸ ਪਾਈ ਕਿ ਉਹ ਲੜਕੀ ਅੱਖਾਂ ਤੋਂ ਅੰਨ੍ਹੀ ਹੈ, ਜੇ ਉਥੇ ਰਿਸ਼ਤਾ ਕਰਨਾ ਹੋਵੇ ਤਾਂ। ਸੰਤ ਧਰਮ ਸਿੰਘ ਹੁਰਾਂ ਦਾ ਭਰਾ ਮੰਨ ਗਿਆ ਤੇ ਅੰਨ੍ਹੀ ਲੜਕੀ ਵਿਆਹ ਲਿਆਂਦੀ। ਸੰਤ ਆਪ 6 ਕੁ

ਮਹੀਨੇ ਰਹੇ ਤੇ ਚੜ੍ਹਾਈ ਕਰ ਗਏ। ਲੜਕੀ ਫੇਰ ਪੇਕੇ ਜਾ ਬੈਠੀ। ਹੁਣ ਸੰਤ ਗੁਰਬਚਨ ਸਿੰਘ ਹੁਰੀਂ ਜਿਹੜੇ ਕਿ ਉਹਨਾਂ ਤੋਂ ਛੋਟੇ ਸਨ, ਉਹ 16 ਕੁ ਸਾਲਾਂ ਦੇ ਹੋਏ ਤਾਂ ਉਹਨਾਂ ਨੇ ਘਰਦਿਆਂ ਅੱਗੇ ਉਹੀ ਅੰਨ੍ਹੀ ਭਰਜਾਈ ਆਪਣੇ ਘਰ ਵਸਾਉਣ ਦਾ ਪ੍ਰਸਤਾਵ ਰੱਖਿਆ। ਘਰਦਿਆਂ ਨੇ ਨਾ-ਨੁਕਰ ਕੀਤੀ ਪਰ ਸੰਤ ਨਾ ਮੰਨੇ ਤੇ ਉਹੀ ਭਰਜਾਈ ਆਪਣੇ ਘਰ ਲੈ ਆਂਦੀ ਤੇ ਸਾਰੀ ਉਮਰ ਉਹਦੇ ਨਾਲ ਕੰਮ ਵਿਚ ਹੱਥ ਵਟਾ, ਉਹਦੀ ਸੇਵਾ ਭਾਲ ਕੀਤੀ।

ਸੰਤਾਂ ਦਾ ਕੰਮ ਸੀ ਸਾਧ ਸੰਗਤ ਵਿਚ ਭਾਵੇਂ ਕਿਸੇ ਹਵਨ ਵਿਚ ਜਾਣ ਤੇ ਭਾਵੇਂ ਕਿਸੇ ਵਰਨੀ ਵਿਚ, ਭਾਵੇਂ ਘਰ ਹੋਣ, ਹਰ ਵਕਤ ਮਾਲਾ ਹੀ ਬਣਾਉਂਦੇ ਰਹਿਣਾ। ਸੰਤਾਂ ਦੇ ਨਾਲ ਦਿਆਂ ਪਾਠੀਆਂ ਨੂੰ ਗਿਲਾ ਸੀ ਕਿ ਉਹ ਉਹਨਾਂ ਦੇ ਨਾਲ ਹਵਨ ਵਰਨੀ ਵਿਚ ਭਜਨ ਪਾਠ ਕਿਉਂ ਨਹੀਂ ਕਰਦੇ। ਮੌਕਾ ਪਾ ਉਹਨਾਂ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅੱਗੇ ਸ਼ਿਕਾਇਤ ਕੀਤੀ ਤੇ ਪਾਤਸ਼ਾਹ ਜੀ ਕੋਲ ਅਰਜ ਕੀਤੀ ਕਿ ਪਾਤਸ਼ਾਹ ਜੀ ਉਸਨੂੰ ਹੁਕਮ ਲਾਉਣ ਤਾਂ ਕਿ ਉਹ ਉਹਨਾਂ ਨਾਲ ਭਜਨ ਪਾਠ ਕਰਨ ਵਿਚ ਸਹਿਯੋਗ ਦੇਵੇ। ਪਾਤਸ਼ਾਹ ਜੀ ਹੁਕਮ ਕੀਤਾ - ''ਮੈਂ ਉਸਨੂੰ ਕਹਾਂਗਾ।''

ਇਕ ਵਾਰੀ ਪਾਤਸ਼ਾਹ ਜੀ ਨੇ ਪਿੰਡ ਪੱਦੀ ਖਾਲਸਾ ਜੋ ਕਿ ਚਚਰਾੜੀ ਦੇ ਹੀ ਲਾਗੇ ਹੈ, ਚਰਨ ਪਾਏ। ਪਾਤਸ਼ਾਹ ਜੀ ਨੇ ਸੰਤ ਗੁਰਬਚਨ ਸਿੰਘ ਨੂੰ ਆਪਣੇ ਕੋਲ ਬੁਲਾਇਆ। ਸਾਰੇ ਬੜੇ ਖੁਸ਼ ਕਿ ਹੁਣ ਪਾਤਸ਼ਾਹ ਜੀ ਸੰਤਾਂ ਨੂੰ ਉਹਨਾਂ ਦੇ ਨਾਲ ਹੋ ਕੇ ਹਵਨ ਵਰਨੀ ਕਰਨ ਦਾ ਹੁਕਮ ਕਰਨਗੇ, ਪਰ ਹੋਇਆ ਇਸ ਤੋਂ ਉਲਟ। ਰਜ਼ਾ ਦੇ ਮਾਲਿਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਸਨੂੰ ਹੌਲੀ ਜਿਹੀ ਹੁਕਮ ਕੀਤਾ - ''ਤੂੰ ਹੋਰ ਵੀ ਜ਼ਿਆਦਾ ਮਾਲਾ ਬਣਾਇਆ ਕਰ।''

ਸਾਧ ਸੰਗਤ ਜੀ, ਸੰਤਾ ਨੇ ਆਪਣੀ ਜ਼ਿੰਦਗੀ ਵਿਚ ਪਤਾ ਨਹੀਂ ਕਿੰਨੀਆਂ ਕੁ ਹਜ਼ਾਰਾਂ ਦੀ ਗਿਣਤੀ ਵਿਚ ਮਾਲਾ ਬਣਾਈਆਂ ਤੇ ਸਾਧ ਸੰਗਤ ਨੂੰ ਵੰਡੀਆਂ। ਇਹ ਜੋੜੀ ਉਹ ਆਦਰਸ਼ ਜੋੜੀ ਸੀ ਜੋ ਕਿ ਭਜਨ ਬਾਣੀ ਵਿਚ ਹਰ ਵਕਤ ਲੀਨ ਰਹਿੰਦੀ। ਇਕ ਵਾਰੀ ਦੀ ਗੱਲ ਹੈ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇੰਡੀਆ ਵਾਪਸ ਆਉਣਾ ਸੀ। ਇਸ ਦੰਪਤੀ ਨੇ ਘਰ ਚਰਨ ਪਾਉਣ ਦੀ ਅਰਜ ਕੀਤੀ। ਪਾਤਸ਼ਾਹ ਜੀ ਨੇ ਬਚਨ ਕੀਤਾ - ''ਹੁਣ ਮੇਰੇ ਕੋਲ ਵਕਤ ਨਹੀਂ ਹੈ, ਜਹਾਜ ਦਾ ਵਕਤ ਹੋ ਚੁੱਕਾ ਹੈ।''

ਸਾਧ ਸੰਗਤ ਜੀ, ਜਹਾਜ ਵਿਚ ਕੋਈ ਖਰਾਬੀ ਆ ਗਈ, ਜਹਾਜ ਨਾ ਉਡਿਆ। ਪਾਤਸ਼ਾਹ ਜੀ ਏਅਰ ਪੋਰਟ ਤੋਂ ਵਾਪਸ ਆ ਗਏ। ਇਹਨਾਂ ਦੇ ਘਰ ਚਰਨ ਪਾਏ ਤੇ ਬਚਨ ਕੀਤਾ - ''ਹੁਣ ਤੇ ਜਾਣ ਦਿਓ।'' ਇਹ ਸੀ ਇਸ ਜੋੜੀ ਦਾ ਸਤਿਗੁਰੂ ਜੀ ਨਾਲ ਪਿਆਰ। ਸੰਤ ਧਰਮ ਸਿੰਘ ਹੁਰਾਂ ਦੀ ਮਰਜੀ ਸੀ ਕਿ ਉਹਨਾਂ ਦੇ ਬੱਚੇ ਨਾਮਧਾਰੀ ਪ੍ਰਵਾਰਾਂ ਵਿਚ ਵਿਆਹੇ ਜਾਣ, ਸੋ ਬਿਲਕੁਲ ਉਸੇ ਤਰ੍ਹਾਂ ਹੀ ਹੋਇਆ।

ਸੰਤਾਂ ਦੇ ਘਰੋਂ ਬੀਬੀ ਰਾਧਾ ਸੁਆਮਣ ਸੀ। ਅਫਰੀਕਾ ਦੀ ਧਰਤੀ ਦਾ ਅਸਰ ਹੋਣ ਕਰਕੇ ਸੰਤਾਂ ਦਾ ਮਨ ਵੀ ਬਦਲ ਗਿਆ। ਸੰਤਾਂ ਨੇ ਵੀ ਇਕ ਵਾਰੀ ਰਾਧਾ ਸੁਆਮੀ ਬਨਣ ਦਾ ਫੈਸਲਾ ਕਰ ਲਿਆ। ਰਾਤ ਨੂੰ ਸੁੱਤੇ। ਅਗਲੇ ਦਿਨ ਸਵੇਰੇ ਉਹਨਾਂ ਨੇ ਰਾਧਾ ਸੁਆਮੀਆਂ ਦੇ ਡੇਰੇ ਜਾ ਕੇ ਰਾਧਾ ਸੁਆਮੀਆਂ ਦਾ ਭਜਨ ਪੁੱਛਣਾ ਸੀ। ਰਾਤ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਦਰਸ਼ਨ ਦਿੱਤੇ।''

ਹੁਣ ਧਰਮ ਸਿੰਘ ਹੁਰਾਂ ਨੂੰ ਸਮਝ ਆ ਗਈ। ਸੋ ਉਹਨਾਂ ਦਾ ਮਨ ਸਥਿਰ ਹੋ ਗਿਆ ਤੇ ਉਹ ਲਗੇ ਸ੍ਰੀ ਸਤਿਗੁਰੂ ਜੀ ਨੂੰ ਯਾਦ ਕਰਨ। ਬੱਚੇ ਵੱਡੇ ਹੋਏ। ਇਕ ਲੜਕੇ ਦੇ ਘਰ ਦੋ ਲੜਕੀਆਂ ਤੇ ਇਕ ਦੇ ਘਰ ਇਕ ਲੜਕੀ ਸੀ। ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅੱਗੇ ਅਰਜ ਕੀਤੀ ਕਿ ਉਹ ਕ੍ਰਿਪਾ ਕਰਨ ਤੇ ਉਹਨਾਂ ਦੀ ਇੱਛਾ ਪੂਰੀ ਕਰਨ। ਉਹਨਾਂ ਦੇ ਘਰ ਪੋਤਰਿਆਂ ਦੀ ਦਾਤ ਬਖਸ਼ਣ। ਪਾਤਸ਼ਾਹ ਜੀ ਨੇ ਰਾਤੀਂ ਸੁਪਨੇ ਵਿਚ ਦਰਸ਼ਨ ਦਿਤੇ। ਨਿੱਕੇ ਨਿੱਕੇ ਬੱਚੇ ਸਨ। ਪਾਤਸ਼ਾਹ ਜੀ ਹੁਕਮ ਕੀਤਾ - ''ਕਿਹੜਾ ਬੱਚਾ ਚਾਹੀਦਾ ਹੈ ?''

ਸੰਤ ਧਰਮ ਸਿੰਘ ਨੇ ਇਕ ਘੁੰਘਰਾਲੇ ਜਿਹੇ ਵਾਲਾਂ ਵਾਲੇ ਭੂਰੇ ਜਿਹੇ ਰੰਗ ਦੇ ਬੱਚੇ ਵੱਲ ਇਸ਼ਾਰਾ ਕਰਦਿਆਂ ਕਿਹਾ - ''ਜੀ ਮੈਨੂੰ ਆਹ ਬੱਚਾ ਚਾਹੀਦਾ ਹੈ।''

ਸਤਿਗੁਰੂ ਜੀ ਦੀ ਕ੍ਰਿਪਾ ਹੋਈ। ਸੱਚੇ ਪਾਤਸ਼ਾਹ ਜੀ ਨੇ ਬੀਬੀਆਂ ਨੂੰ (ਨੂੰਹਾਂ ਨੂੰ) ਇਕ ਮਾਲਾ ਭਗੌਤੀਆਂ ਦੀ ਤੇ ਇਕ ਪੱਕੀ ਮਾਲਾ ਭਜਨ ਦੀ ਕਰਨ ਲਈ ਹੁਕਮ ਕੀਤਾ। ਡੇਢ ਸਾਲ ਬਾਅਦ ਵੱਡੇ ਕਾਕੇ ਦੇ ਘਰ ਬੱਚਾ ਹੋਇਆ ਤੇ ਉਸ ਤੋਂ ਦੋ ਕੁ ਸਾਲ ਬਾਅਦ ਦੂਜੇ ਦੇ ਘਰ। ਬੱਚਾ ਬਿਲਕੁਲ ਉਦਾਂ ਦਾ ਹੀ ਸੀ ਜਿਸ ਤਰ੍ਹਾਂ ਦਾ ਸੁਪਨੇ ਵਿਚ ਵਿਖਾਇਆ ਸੀ। ਹੁਣ ਉਹ ਬੱਚਾ ਜੁਆਨ ਹੈ। ਛੇ ਫੁੱਟ ਉਚਾ ਸੁਹਣਾ ਜਵਾਨ ਹੈ।

## ਹੋਰ ਸਾਖੀ :-

ਇਹ ਗੱਲ ਸੰਨ 1967 ਦੀ ਹੈ। ਸੰਤ ਧਰਮ ਸਿੰਘ ਹੁਰਾਂ ਨੂੰ ਸਰੀਰਕ ਤੌਰ ਤੇ ਤਕਲੀਫ ਬਹੁਤ ਹੋ ਗਈ। ਸਿਰ ਵਿਚ ਦਰਦ ਬਹੁਤ ਹੋਇਆ ਕਰੇ। ਸੰਤ ਜੀ ਬਹੁਤ ਪਰੇਸ਼ਾਨ ਹੋਏ। ਸ੍ਰੀ ਸਤਿਗੁਰੂ ਜੀ ਅੱਗੇ ਅਰਜ ਕੀਤੀ। ਪਾਤਸ਼ਾਹ ਜੀ ਨੇ ਪੁੱਛਿਆ - ''ਸਿਰ ਵਿਚ ਪਾਣੀ ਪਾਉਂਦੇ ਹੋ ?''

ਧਰਮ ਸਿੰਘ ਨੇ ਆਖਿਆ - ''ਜੀ ਨਹੀਂ।'' ਜੇ ਉਹ ਸਿਰ ਵਿਚ ਪਾਣੀ ਪਾਉਣ ਤਾਂ ਸਿਰ ਦਰਦ ਕਰਦਾ ਹੈ।'' ਤਾਂ ਸ੍ਰੀ ਸਤਿਗੁਰੂ ਜੀ ਹੁਕਮ ਕੀਤਾ - ''ਸਿਰ ਵਿਚ ਪਾਣੀ ਪਾਇਆ ਕਰੋ, ਸਿਰ ਦਰਦ ਨਹੀਂ ਹੋਵੇਗਾ।''

ਸੰਤ ਧਰਮ ਸਿੰਘ ਹੁਰਾਂ ਨੇ ਸਿਰ ਵਿਚ ਪਾਣੀ ਪਾਉਣਾ ਸ਼ੁਰੂ ਕੀਤਾ। ਉਸ ਦਿਨ ਤੋਂ ਲੱਗ ਕੇ ਅੱਜ ਤਕ ਉਹਨਾਂ ਦੇ ਕਦੇ ਸਿਰ ਦਰਦ ਹੀ ਨਹੀਂ ਹੋਇਆ ਤੇ ਹੋਰ ਵੀ ਸਾਰੀ ਤਕਲੀਫ ਦੂਰ

ਹੋ ਗਈ। ਸੰਤ ਜੀ ਬਿਲਕੁਲ ਨਿਰੋਗ ਹੋ ਗਏ।

ਏਸੇ ਤਰ੍ਹਾਂ ਹੀ ਸੰਤਾਂ ਦੇ ਘਰੋਂ ਬੀਬੀ ਰਾਧਾ ਸੁਆਮੀ ਸੀ। ਉਹ ਕਹਿਣ ਲੱਗੀ, ਮੈਂ ਤੁਹਾਨੂੰ ਸਤਿਗੁਰਾਂ ਦਾ ਬਚਨ ਸੁਣਾਉਂਦੀ ਹਾਂ। ਉਸਦਾ ਕਹਿਣਾ ਸੀ ਕਿ ਉਸਦੇ ਪੇਟ ਵਿਚ ਦਰਦ ਬਹੁਤ ਹੋਵੇ, ਦਰਦ ਏਨਾ ਜ਼ਿਆਦਾ ਕਿ ਕਈ ਚਿਰ ਹੁੰਦਾ ਰਿਹਾ। ਕਈ ਇਲਾਜ ਕਰਵਾਏ ਪਰ ਦਰਦ ਨਾ ਹਟਿਆ। ਇਕ ਰਾਤ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਬੀਬੀ ਨੂੰ ਦਰਸ਼ਨ ਦੇ ਕੇ ਪੁੱਛਿਆ – ''ਦਰਦ ਨਹੀਂ ਹਟਿਆ।''

''ਨਹੀਂ ਜੀ'' ਦਰਦ ਨਹੀਂ ਹਟਦਾ। ਬੀਬੀ ਨੇ ਕਿਹਾ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਬੀਬੀ ਦੇ ਪੇਟ ਤੇ ਆਪਣਾ ਚਰਨ ਰੱਖ ਕੇ ਬਚਨ ਕੀਤਾ – ''ਹੁਣ ਹਟ ਜਾਵੇਗਾ।''

ਸੋ ਬੀਬੀ ਦਾ ਦਰਦ ਜਾਂਦਾ ਰਿਹਾ ਤੇ ਬੀਬੀ ਦੀ ਨਾਮਧਾਰੀ ਪੰਥ ਤੇ ਪ੍ਰਤੀਤ ਬਣ ਗਈ। ਬੀਬੀ ਨੇ ਵੀ ਭਜਨ ਪੁੱਛ ਲਿਆ ਤੇ ਲੱਗੀ ਧੰਨ ਸਤਿਗੁਰੂ ਜਗਜੀਤ ਸਿੰਘ ਜੀ, ਧੰਨ ਸਤਿਗੁਰੂ ਜਗਜੀਤ ਸਿੰਘ ਜੀ ਕਰਨ।

## ਸੰਤ ਸੇਵਾ ਸਿੰਘ ਜੀ ਚਾਨਾ :–

ਸੰਤ ਸੇਵਾ ਸਿੰਘ ਚਾਨਾ ਜੀ ਸੰਤ ਸੁਰਜੀਤ ਸਿੰਘ ਚਾਨਾ ਦੇ ਭਰਾ ਤੇ ਸੰਤ ਧਰਮ ਸਿੰਘ ਜੀ ਦੇ ਸਪੁੱਤਰ ਹਨ। ਸੰਤਾਂ ਤੇ ਸ੍ਰੀ ਸਤਿਗੁਰੂ ਜੀ ਦੀ ਏਨੀ ਕ੍ਰਿਪਾ ਹੈ ਕਿ ਉਹਨਾਂ ਦਾ ਕਹਿਣਾ ਹੈ ਕਿ ਅੱਜ ਅਸੀਂ ਜੋ ਵੀ ਹਾਂ, ਉਹ ਸ੍ਰੀ ਸਤਿਗੁਰੂ ਜੀ ਕਰਕੇ ਹੀ ਹਾਂ।

ਸੰਨ 1970 ਦੀ ਗੱਲ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਇੰਗਲੈਂਡ ਦਾ ਦੌਰਾ ਸੀ। ਸੰਤ ਸੇਵਾ ਸਿੰਘ ਜੀ ਨੂੰ ਸੱਚੇ ਪਾਤਸ਼ਾਹ ਜੀ ਦੇ ਆਗਮਨ ਦਾ ਸ਼ੁਭ ਸਮਾਚਾਰ ਮਿਲਿਆ। ਸੰਤ ਜੀ ਬਾਜਾਰੋਂ ਕੁੱਝ ਕੁ ਲੋੜੀਂਦਾ ਸਾਮਾਨ ਖਰੀਦਣ ਲਈ ਗਏ। ਸਾਮਾਨ ਲੈਕੇ ਸੜਕ ਪਾਰ ਕਰ ਰਹੇ ਸਨ ਕਿ ਇਕ ਕਾਰ ਵਾਲੇ ਨੇ ਸਪੀਡ ਤੇਜ ਕਰਦਿਆਂ ਇਹ ਸੋਚਿਆ ਕਿ ਉਹ ਛੇਤੀ ਨਾਲ ਸਾਰਿਆਂ ਤੋਂ ਅੱਗੇ ਨਿਕਲ ਜਾਵੇਗਾ ਕਿ ਉਸ ਨੇ ਸੰਤ ਸੇਵਾ ਸਿੰਘ ਵਿਚ ਗੱਡੀ ਮਾਰ ਦਿਤੀ। ਸੰਤ ਸੇਵਾ ਸਿੰਘ ਨੂੰ ਗੱਡੀ ਨੇ ਚੁੱਕ ਕੇ ਮਾਰਿਆ। ਸੰਤਾਂ ਦਾ ਸਾਰਾ ਸਾਮਾਨ ਬਿਖਰ ਗਿਆ। ਪੱਗ ਲੱਥ ਕੇ ਉਹ ਜਾ ਡਿੱਗੀ। ਸੰਤਾਂ ਦੇ ਸਿਰ ਦਾ ਕੰਘਾ ਦੋ ਟੋਟੇ ਹੋ ਗਿਆ। ਜਿਸ ਤੋਂ ਪਤਾ ਲੱਗਦਾ ਸੀ ਕਿ ਸੰਤਾਂ ਦੇ ਸਿਰ ਨੂੰ ਸੱਟ ਕਿੰਨੀ ਵੱਜੀ ਹੋਵੇਗੀ। ਪਰ ਸੰਤਾਂ ਨੂੰ ਕਿਤੇ ਵੀ ਕੋਈ ਸੱਟ ਨਾ ਲੱਗੀ। ਸੰਤ ਉਠੇ, ਪੱਗ ਬੰਨ੍ਹੀ ਤੇ ਉਥੋਂ ਸਹੀ ਸਲਾਮਤ ਘਰ ਆ ਗਏ।

ਇਕ ਵਾਰੀ ਫੇਰ ਸੰਤ ਬਹੁਤ ਬਿਮਾਰ ਪੈ ਗਏ। ਸਰੀਰ ਦਾ ਰੰਗ ਕਾਲਾ ਪੈ ਗਿਆ। ਖ਼ੂਨ ਬਨਣਾ ਬੰਦ ਹੋ ਗਿਆ। ਸਰੀਰ ਵਿਚ ਪਾਣੀ ਹੀ ਪਾਣੀ ਹੋ ਗਿਆ। ਉਹ ਵੀ ਏਨਾ ਕਿ ਸਰੀਰ ਕੰਮ ਹੀ ਨਾ ਕਰੇ। ਬਾਹਰ ਦੀ ਰੋਸ਼ਨੀ ਇਥੋਂ ਤਕ ਕਿ ਟਿਊਬ ਦੀ ਰੋਸ਼ਨੀ ਤੋਂ ਵੀ ਏਨੀ ਐਲਰਜੀ ਹੋ ਗਈ ਕਿ ਡਾਕਟਰਾਂ ਦਾ ਕਹਿਣਾ ਸੀ ਕਿ ਹਨ੍ਹੇਰੇ ਵਿਚ ਰਹੋ ਤਾਂ ਇਸਦਾ ਬਚਾਅ ਹੈ ਨਹੀਂ ਤੇ ਕੋਈ ਇਲਾਜ ਨਹੀਂ। ਸੇਵਾ ਸਿੰਘ ਬਹੁਤ ਪਰੇਸ਼ਾਨ ਕਿ ਇਸ ਤਰ੍ਹਾਂ ਕਿੰਨੇ ਕੁ ਦਿਨ ਕੰਮ ਚੱਲੇਗਾ। ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦਿਤੇ। ਅਰਜ ਬੇਨਤੀ ਕੀਤੀ। ਹੁਕਮ ਹੋਇਆ – ''ਕੋਈ ਗੱਲ ਨਹੀਂ।'' ਬੱਸ ਸੰਤ ਜੀ ਬਿਲਕੁਲ ਠੀਕ ਹੋ ਗਏ। ਹੁਣ ਤਕ ਠੀਕ ਠਾਕ ਹਨ। ਸਾਧ ਸੰਗਤ ਦੀ ਸੇਵਾ ਬੜੇ ਪਿਆਰ ਨਾਲ ਕਰਦੇ ਹਨ। ਧੰਨ ਹਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ !



# ਕਰਮਾਂ ਵਿਚ ਮੇਖ ਮਾਰ ਦਿੱਤੀ

ਸੰਬੰਧਤ ਗੁਰਮੀਤ ਸਿੰਘ ਜੀ ਬੰਸਲ, ਬਰਮਿੰਘਮ

ਗੁਰਮੀਤ ਸਿੰਘ ਬੰਸਲ ਬਿਲਕੁਲ ਖੁਲ੍ਹੇ ਪਰਵਾਰ ਵਿਚੋਂ ਹਨ। ਖਾਣਾ, ਪੀਣਾ ਤੇ ਮੌਜ ਕਰਨੀ। ਸਤਿਗੁਰੂ ਜੀ ਦੀ ਰਜ਼ਾ ਤੇ ਸੰਯੋਗਵਸ ਆਨੰਦ ਨਾਮਧਾਰੀ ਪਰਵਾਰ ਵਿਚ ਹੋਇਆ। ਰੁੜਕੇ (ਜਿਲਾ ਜਲੰਧਰ) ਤੋਂ ਜੀਤ ਸਿੰਘ ਮਸਤਾਨਾ ਜੀ ਦੀ ਲੜਕੀ ਸੀ। ਲੜਕੀ ਨੂੰ ਇੰਗਲੈਂਡ ਬੁਲਾ ਕੇ ਆਨੰਦ ਭਾਵੇਂ ਖੁਲ੍ਹੇ ਗੁਰਦੁਆਰੇ ਹੀ ਹੋਇਆ। ਪਰ ਲੜਕੀ ਦਾ ਮਨ ਮਾਸ ਵੱਲ ਨੂੰ ਨਾ ਮੰਨੇ। ਅੱਗੇ ਘਰਦਿਆਂ ਦੀ ਮਰਜ਼ੀ ਐਸੀ ਕਿ ''ਜੇ ਅਸੀਂ ਖਾਂਦੇ ਹਾਂ ਤੇ ਤੈਨੂੰ ਵੀ ਖਾਣਾ ਪਵੇਗਾ।'' ਬੀਬੀ ਵੀ ਹੌਲੀ ਹੌਲੀ ਮਾੜਾ ਮੋਟਾ ਬਣਾਉਣ ਖਾਣ ਲੱਗ ਪਈ।

ਨਾਮਧਾਰੀ ਗੁਰਦੁਆਰੇ ਦੇ ਪ੍ਰਧਾਨ ਨੇ ਕਈ ਵਾਰੀ ਕਹਿਣਾ ਕਿ ਤੁਸੀਂ ਇਹ ਕੰਮ ਛੱਡ ਦਿਓ। ਸਾਧ ਸੰਗਤ ਜੀ ਜਦੋਂ ਔਲਾਦ ਦੀ ਘਾਟ ਹੁੰਦੀ ਹੈ ਤੇ ਬੰਦੇ ਦਾ ਮਨ ਬੜਾ ਉਖੜ ਜਾਂਦਾ ਹੈ। ਸੰਤਾਂ ਨੇ ਕਹਿਣਾ ਜੇ ਭੁਜੰਗੀ ਲੈਣਾ ਹੈ ਤਾਂ ਸਤਿਗੁਰੂ ਜੀ ਦੇ ਪਾਸੇ ਆ ਜਾ। ਗੁਰਮੀਤ ਸਿੰਘ ਬੰਸਲ ਨੇ ਕਹਿਣਾ – ''ਉਹ ਸਾਰੇ ਨਾਮਧਾਰੀ ਹਨ, ਜਿਹਨਾਂ ਦੇ ਲੜਕੇ ਹਨ ?'' ਕਿਉਂਕਿ ਗੁਰਮੀਤ ਸਿੰਘ ਦੇ ਚਾਰ ਲੜਕੀਆਂ ਹੀ ਸਨ। ਉਸ ਦੋ ਲੜਕੀਆਂ ਤੋਂ ਬਾਅਦ ਪੰਜਾਬ ਜਾ ਕੇ ਭੈਣ ਦਾ ਲੜਕਾ ਗੋਦ ਲੈ ਲਿਆ। ਸਤਿਗੁਰੂ ਜੀ ਦੀ ਰਜ਼ਾ ਕਿ ਦੋ ਲੜਕੀਆਂ ਹੋਰ ਹੋ ਗਈਆਂ। ਗੁਰਮੀਤ ਸਿੰਘ ਬੰਸਲ ਦੇ ਪਿਤਾ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕੀਤੇ ਹੋਏ ਸਨ ਨੈਰੋਬੀ ਰਹਿੰਦਿਆਂ ਹੋਇਆਂ। ਪਰ ਹੁਣ ਅੱਗੋਂ ਪਰਵਾਰ ਸਾਰਾ ਭੁੱਲ ਚੁੱਕੇ ਸਨ।

ਇਕ ਦਿਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਗੁਰਮੀਤ ਸਿੰਘ ਦੇ ਕਰਮਾਂ ਵਿਚ ਮੇਖ ਮਾਰ ਦਿਤੀ। ਨਦਰੀ-ਨਦਰ ਨਿਹਾਲ ਸਤਿਗੁਰੂ ਜੀ ਨੇ ਗੁਰਮੀਤ ਸਿੰਘ ਤੇ ਆਪਣੀ ਐਸੀ ਕ੍ਰਿਪਾ ਕੀਤੀ ਕਿ ਰਾਤ ਨੂੰ ਸੁਪਨੇ ਵਿਚ ਦਰਸ਼ਨ ਦੇ ਕੇ ਕਿਹਾ – ''ਗੁਰਮੀਤ ਤੂੰ ਆਹ ਛੱਡ ਦੇਹ ਸਭ ਕੁੱਛ।''

ਬੱਸ ਗੁਰਮੀਤ ਤੇ ਤਾਂ ਕ੍ਰਿਪਾ ਹੋਣੀ ਹੀ ਸੀ। ਉਹ ਉਠਿਆ ਤੇ ਉਸ ਨੇ ਫਰਿੱਜ ਵਿਚ ਰੱਖੇ ਆਂਡੇ, ਮਾਸ, ਸ਼ਰਾਬ ਸਭ ਕੱਢ ਕੇ ਬਾਹਰ ਸੁੱਟ ਦਿਤੇ। ਸਾਰਾ ਦਿਨ ਸੋਚਦਾ ਰਿਹਾ ਕਿ ਅਸੀਂ ਐਵੇਂ ਹੀ ਗੰਦ ਖਾਂਦੇ ਹਾਂ। ਅਗਲੇ ਦਿਨ ਰਾਤ ਨੂੰ ਫੇਰ ਕ੍ਰਿਪਾ ਹੋਈ, ਸਤਿਗੁਰੂ ਜੀ ਨੇ ਫੇਰ ਦਰਸ਼ਨ ਦਿਤੇ ਤੇ ਬਚਨ ਕੀਤਾ – ''ਹੁਣ ਬਹੁਤ ਵਧੀਆ ਹੋਇਆ ਹੈ ਨਾ।'' ਬੱਸ ਗੁਰਮੀਤ ਸਿੰਘ ਨਿਹਾਲ ਹੋ ਗਏ। ਉਹਨਾਂ ਸਵੇਰੇ ਉਠ ਕੇ ਭਜਨ ਪੁੱਛ ਲਿਆ ਤੇ ਲੱਗੇ ਭਜਨ ਕਰਨ। ਫੇਰ ਯੂ.ਕੇ. ਗੁਰਦੁਆਰੇ ਦੇ ਪ੍ਰੀਤਮ ਸਿੰਘ ਰੀਹਲ ਪ੍ਰਧਾਨ ਨੇ ਜਦੋਂ ਭੁਜੰਗੀ ਲੈਣ ਅਤੇ ਨਾਮ ਲੈਣ ਬਾਰੇ ਕਿਹਾ ਤਾਂ ਉਹਨਾਂ ਆਪਣੇ ਦੋ ਬੱਚਿਆਂ ਨੂੰ ਕੋਲ ਬੁਲਾ ਕੇ ਗੋਡੇ ਘੁਟਵਾਏ ਤੇ ਗੁਰਮੀਤ ਨੂੰ ਕਿਹਾ – ''ਇਹੋ ਜਿਹੇ ਬੱਚੇ ਲੈਣੇ ਹਨ ਸੇਵਾ ਕਰਨ ਵਾਲੇ ਕਿ ਦੂਜੀ ਤਰ੍ਹਾਂ ਦੇ।'' ਸੋ ਸਾਧ ਸੰਗਤ ਜੀ ਬੰਸਲ ਤੇ ਕ੍ਰਿਪਾ ਹੋ ਚੁੱਕੀ ਸੀ। ਬੰਸਲ ਦੇ ਘਰ ਸਾਲ ਬਾਅਦ ਇਕ ਅਤੇ 2-3 ਸਾਲ ਬਾਅਦ ਦੂਜੇ ਭੁਜੰਗੀ ਨੇ ਜਨਮ ਲਿਆ। ਬੰਸਲ ਹੁਰੀਂ ਸ੍ਰੀ ਭੈਣੀ ਸਾਹਿਬ ਆਏ ਤੇ ਦਰਸ਼ਨ ਕਰਕੇ ਮਨ ਤ੍ਰਿਪਤ ਹੋਇਆ। ਸ੍ਰੀ ਭੈਣੀ ਸਾਹਿਬ ਜਗ੍ਹਾ ਲੈ ਕੇ ਆਪਣੀ ਕੋਠੀ ਬਣਾ ਲਈ ਹੈ। ਬੱਚੇ ਬਿਲਕੁਲ ਸਾਧ ਹਨ। ਛੋਟਾ ਲੜਕਾ ਤਾਂ ਇਸ ਤਰ੍ਹਾਂ ਹੈ ਕਿ ਜਿਸ ਤਰ੍ਹਾਂ ਕੋਈ ਪੁਰਾਣਾ ਜੱਥੇਦਾਰ ਹੋਵੇ। ਅੰਗਰੇਜ਼ਾਂ ਨੂੰ ਕਹੇਗਾ – ''ਆਹ, ਪੈਂਟਾਂ ਨਾ ਪਾਇਆ ਕਰੋ। ਵੱਡਿਆਂ ਵੱਡਿਆਂ ਨੂੰ ਡਾਂਟਦਾ ਹੈ। ਆਪ ਹਮੇਸ਼ਾ ਕੁੜਤਾ ਪਾਜਾਮਾ ਪਾਉਂਦਾ ਹੈ ਤੇ ਉਮਰ ਸਿਰਫ ਚਾਰ ਸਾਲ ਹੈ।''

ਇਸ ਤੋਂ ਬਾਅਦ ਵਿਚ ਸੱਚੇ ਪਾਤਸ਼ਾਹ ਜੀ ਨੇ ਇੰਗਲੈਂਡ ਦਰਸ਼ਨ ਦੇਣੇ ਸਨ। ਪ੍ਰਬੰਧਕਾਂ ਨੇ ਗੁਰਮੀਤ ਦੀ ਡਿਊਟੀ ਸੇਵਾ ਤੇ ਲਗਾ ਦਿਤੀ। ਪਾਤਸ਼ਾਹ ਜੀ ਆਏ।ਗੁਰਮੀਤ ਨੂੰ ਸੱਦ ਕੇ ਕਿਹਾ ਕਿ ''ਸੇਵਾ ਕਰਨੀ ਹੈ ਤਾਂ ਪੱਗ ਸਿੱਧੀ ਕਰ ਲੈ।'' ਗੁਰਮੀਤ ਨੇ ਹੁਕਮ ਮੰਨ ਕੇ ਪੱਗ ਸਿੱਧੀ ਕਰ ਲਈ। ਗੁਰਮੀਤ ਨੇ ਆਪਣੀ ਡਿਊਟੀ ਵੇਲੇ ਡਰੈਸ ਬਾਰੇ ਜ਼ਿਕਰ ਕੀਤਾ ਤਾਂ ਪਾਤਸ਼ਾਹ ਜੀ ਹੁਕਮ ਕੀਤਾ – ''ਡਿਊਟੀ ਵੇਲੇ ਲਾਲ ਪੱਗ ਭਾਵੇਂ ਬੰਨ੍ਹ ਲਿਆ ਕਰ, ਨੀਲੀ ਕਾਲੀ ਨਾ ਬੰਨ੍ਹਿਆ ਕਰ।''

'ਸਤਿਬਚਨ' ਆਖ ਗੁਰਮੀਤ ਨੇ ਪੱਗ ਸਿੱਧੀ ਸਜਾ ਲਈ। ਹੁਣ ਉਹਦਾ ਕਹਿਣਾ ਹੈ ਕਿ ਪੈਂਟ ਕਮੀਜ਼ ਵੀ ਪਾਉਣ ਤੇ ਜੀਅ ਨਹੀਂ ਕਰਦਾ। ਇਹ ਹੈ ਉਸ ਬੇਅੰਤ ਪਾਤਸ਼ਾਹ ਜੀ ਦੀ ਅਪਾਰ ਕ੍ਰਿਪਾ। ਉਹ ਆਪਣੇ ਸਿੱਖ ਦੀ ਹਰ ਤਰ੍ਹਾਂ ਨਾਲ ਪ੍ਰਿਤਪਾਲ ਕਰਦੇ ਹਨ ਤੇ ਉਸਨੂੰ ਹਰ ਤਰ੍ਹਾਂ ਚਿੱਕੜ ਵਿਚੋਂ ਕੱਢ ਕੇ ਆਪਣੇ ਚਰਨਾਂ ਨਾਲ ਜੋੜ ਲੈਂਦੇ ਹਨ। ਧੰਨ ਹਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ !

# ਸਤਿਗੁਰੂ ਜੀ ਦਾ ਬੱਚਿਆਂ ਨਾਲ ਪ੍ਰਤੱਖ ਪਿਆਰ

**ਸੰਬੰਧਤ ਸੰਤ ਗੁਰਦੇਵ ਸਿੰਘ ਜੀ ਪੁੱਤਰ ਸਵ. ਪੰਡਤ ਗੁਪਾਲ ਸਿੰਘ ਜੀ, ਮੰਡੀ**

ਸੰਤ ਗੁਰਦੇਵ ਸਿੰਘ ਜੀ ਪੰਡਤ ਗੁਪਾਲ ਸਿੰਘ ਜੀ ਦੇ ਲੜਕੇ ਹਨ। ਸੁਕੇਤ ਮੰਡੀ ਹਿਮਾਚਲ ਪ੍ਰਦੇਸ਼ ਵਿਚ ਨਿਵਾਸ ਕਰਦੇ ਹਨ। ਸੰਤ ਗੁਰਦੇਵ ਸਿੰਘ ਜੀ ਆਪਣੇ ਪਿਤਾ ਜੀ ਬਾਰੇ ਦੱਸਦੇ ਹਨ ਕਿ ਉਹਨਾਂ ਦੀ ਮਸਤਾਨਾ ਬਿਰਤੀ ਸੀ। ਹਰ ਵਕਤ ਭਜਨ ਕਰਦੇ ਰਹਿਣਾ। ਜੁਆਨੀ ਵਿਚ ਵੀ ਕਈ ਕਈ ਦਿਨ ਬਿਆਸ ਦਰਿਆ ਦੇ ਕੰਢੇ ਤੇ ਬੈਠ ਕੇ ਭਜਨ ਕਰਨਾ। ਘਰ ਹੀ ਨਹੀਂ ਵੜਨਾ। ਇਕ ਵਾਰੀ 20-25 ਫੁੱਟ ਉਚੀ ਸਲੈਬ ਤੋਂ ਛਾਲ ਮਾਰ ਦਿਤੀ। ਪੈਰ ਤੇ ਥੋੜ੍ਹੀ ਜਿਹੀ ਮੋਚ ਆਈ। ਪਰ ਹੋਰ ਕੁੱਝ ਨਾ ਵਿਗੜਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੇਹ ਓਹਲਾ ਕਰਨ ਤੋਂ ਬਾਅਦ ਤਾਂ ਬਿਲਕੁਲ ਹੀ ਬਿਰਤੀ ਏਦਾਂ ਦੀ ਹੋ ਗਈ ਕਿ ਘਰਦਿਆਂ ਨਾਲ ਕੋਈ ਵਾਸਤਾ ਨਹੀਂ। ਨਾ ਕੋਈ ਕੰਮ ਕਰਨਾ ਨਾ ਕਾਰ। ਘਰ ਦਾ ਗੁਜ਼ਾਰਾ ਮੁਸ਼ਕਿਲ ਚੱਲਣਾ। ਕਈ ਬਾਹਰਦਿਆਂ ਲੋਕਾਂ ਨੇ ਵੀ ਕਈ ਵਾਰ ਸਤਿਗੁਰੂ ਜਗਜੀਤ ਸਿੰਘ ਜੀ ਅੱਗੇ ਅਰਜ ਕੀਤੀ - ''ਗਰੀਬ ਨਿਵਾਜ਼ ਜੀਓ, ਪੰਡਤ ਗੁਪਾਲ ਸਿੰਘ ਹਰ ਵਕਤ ਮਸਤਾਨਾ ਹੋਇਆ ਫਿਰਦਾ ਹੈ, ਕੰਮ ਨਹੀਂ ਕਰਦਾ। ਛੋਟੇ-ਛੋਟੇ ਬੱਚੇ ਹਨ। ਇਸ ਤਰ੍ਹਾਂ ਤੇ ਇਹਦਾ ਘਰ ਦਾ ਗੁਜ਼ਾਰਾ ਚੱਲਣਾ ਮੁਸ਼ਕਿਲ ਹੋ ਜਾਵੇਗਾ।''

ਬੇਅੰਤ ਪਾਤਸ਼ਾਹ ਜੀ ਨੇ ਇਕ ਦਿਨ ਪੰਡਤ ਜੀ ਦੀ ਕੰਡ ਤੇ ਆਪਣੇ ਹਸਤ ਕੰਵਲਾਂ ਦੀ ਛੋਹ ਦਿਤੀ ਤੇ ਹੁਕਮ ਕੀਤਾ - ''ਅੱਜ ਤੋਂ ਇਹ ਮਸਤਾਨਾ ਨਹੀਂ ਹੋਵੇਗਾ।'' ਅਕਾਲ ਪੁਰਖ ਸਤਿਗੁਰੂ ਤੇ ਬਚਨਾਂ ਦਾ ਸੂਰਾ ਹੁੰਦਾ ਹੈ। ਉਹੀ ਗੱਲ ਹੋਈ, ਉਸ ਤੋਂ ਬਾਅਦ ਵਿਚ ਪੰਡਤ ਜੀ ਭਜਨ ਬਾਣੀ ਤੇ ਉਂਜ ਹੀ ਕਰਨਾ ਪਰ ਜਿਸ ਤਰ੍ਹਾਂ 4-4 ਘੰਟੇ ਦੀਵਾਨ ਵਿਚ ਮਸਤਾਨੇ ਹੋਏ ਰਹਿਣਾ, ਸਿਰ ਮਾਰੀ ਜਾਣਾ, ਉਸ ਤਰ੍ਹਾਂ ਨਾ ਕਰਨਾ। ਕ੍ਰਿਪਾ ਹੋ ਗਈ। ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ - ''ਨੌਕਰੀ ਛੱਡ ਦੇਹ।'' ਹੁਕਮ ਮੰਨ ਨੌਕਰੀ ਛੱਡ ਦਿਤੀ ਤੇ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਕੋਠੀ ਆਣ ਡੇਰਾ ਲਾਇਆ।

ਇਕ ਵਾਰੀ ਪੰਡਤ ਗੁਪਾਲ ਸਿੰਘ ਜੀ ਬਿਮਾਰ ਬਹੁਤ ਪੈ ਗਏ, ਬਚਣ ਦੀ ਕੋਈ ਉਮੀਦ ਨਹੀਂ ਸੀ। ਇਹ ਗੱਲ ਸੰਨ 1966 ਈ. ਦੀ ਹੈ। ਸ੍ਰੀ ਸਤਿਗੁਰੂ ਜੀ ਨੇ ਆਣ ਦਰਸ਼ਨ ਦੇ ਨਿਵਾਜ਼ਿਆ। ਉਠ ਬੈਠੇ ਤੇ ਕਹਿਣ ਲੱਗੇ - ਹੁਣ ਮੈਂ ਨਹੀਂ ਮਰਨਾ। ਸ੍ਰੀ ਸਤਿਗੁਰੂ ਜੀ ਮੈਨੂੰ 30 ਸਾਲ ਹੋਰ ਉਮਰ ਦੇ ਗਏ ਹਨ। ਉਸ ਵਕਤ ਗੁਰਦੇਵ ਦੇ ਪਿਤਾ ਜੀ 31 ਸਾਲਾਂ ਦੇ ਸਨ।

ਕੁੱਝ ਸਮੇਂ ਉਪਰੰਤ ਨੇੜ੍ਹ ਚੌਕ ਵਿਖੇ ਦੁਕਾਨ ਕਰ ਲਈ। ਇਕ ਦਿਨ ਦੀ ਗੱਲ ਹੈ। ਕਹਿਣ ਲੱਗੇ ਕਿ ਹੁਣ ਮੇਰਾ ਸਮਾਂ ਪੂਰਾ ਹੋ ਗਿਆ ਹੈ। ਹੁਣ ਮੈਂ ਨਹੀਂ ਰਹਿਣਾ। ਇਹ ਗੱਲ ਸੰਨ 1996 ਦੀ ਹੈ। ਸਾਰੇ ਗਾਹਕਾਂ ਨਾਲ ਲੈਣ ਦੇਣ ਮੁਕਾ ਲਿਆ ਤੇ ਉਸੇ ਦੱਸੀ ਤਾਰੀਖ ਮੁਤਾਬਕ ਚੜ੍ਹਾਈ ਕਰ ਗਏ। ਇਹ ਸਨ ਉਸ ਸ੍ਰੀ ਸਤਿਗੁਰੂ ਜੀ ਦੀਆਂ ਬਖ਼ਸ਼ਿਸ਼ਾਂ। 30 ਸਾਲ ਉਮਰ ਹੋਰ ਦਿਤੀ : 30 + 31 = 61 ਸਾਲ ਦੇ ਹੋ ਕੇ ਹੀ ਚੜ੍ਹਾਈ ਕੀਤੇ।

## ਹੋਰ ਸਾਖੀ :-

ਹਾਜ਼ਰਾ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕਿਸ ਤਰ੍ਹਾਂ ਬੱਚਿਆਂ ਪ੍ਰਤੀ ਸਨੇਹ ਰੱਖਦੇ ਹਨ ਤੇ ਪ੍ਰੈਕਟੀਕਲ ਤੌਰ ਤੇ ਉਹ ਕਿਸ ਤਰ੍ਹਾਂ ਮਨੁੱਖਤਾ ਨਾਲ ਪਿਆਰ ਕਰਦੇ ਹੋਏ ਦੁਨੀਆਂ ਵਿਚ ਵਿਚਰ ਰਹੇ ਹਨ। ਜਿਸ ਤਰ੍ਹਾਂ ਕਿ -

ਗੁਰਦੇਵ ਸਿੰਘ ਜੀ ਦੱਸਦੇ ਹਨ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਮੰਡੀ ਦਾ ਦੌਰਾ ਸੀ। ਸਵੇਰੇ ਆਸਾ ਜੀ ਦੀ ਵਾਰ ਸੀ। ਉਸਦੀ ਮਾਤਾ ਨੇ ਉਸਦਾ ਇਸ਼ਨਾਨ ਕਰਾਇਆ ਤੇ ਉਸ ਨੂੰ ਇਕੱਲੇ ਨੂੰ ਹੀ ਤੋਰ ਦਿਤਾ। ਬੱਚਾ ਗੁਰਦੇਵ ਸਿੰਘ ਕੋਈ ਪੰਜ ਕੁ ਸਾਲਾਂ ਦਾ ਸੀ। ਪਿਛੋਂ ਸੱਚੇ ਪਾਤਸ਼ਾਹ ਜੀ ਦੀ ਗੱਡੀ ਆਈ। ਇਕੱਲੇ ਬੱਚੇ ਨੂੰ ਆਸਾ ਜੀ ਦੀ ਵਾਰ ਵਿਚ ਜਾਂਦੇ ਵੇਖਿਆ। ਗੱਡੀ ਖੜ੍ਹੀ ਕਰ ਬੱਚੇ ਨੂੰ ਆਪਣੀ ਗੋਦੀ ਵਿਚ ਬਿਠਾ ਲਿਆ। ਧੰਨ ਹੈ ਉਹ ਜਗਤ ਸਿਰੰਦਾ ਪਾਤਸ਼ਾਹ ! ਏਨਾ ਪਿਆਰ ਗੁਰਸਿੱਖੀ ਨਾਲ। ਏਨਾ ਛੋਟਾ ਬੱਚਾ ਸਣੇ ਕੇਸੀਂ ਇਸ਼ਨਾਨ ਕਰ, ਫਿਰ ਇਕੱਲਾ ਹੀ ਆਸਾ ਜੀ ਦੀ ਵਾਰ ਵਿਚ ਤੁਰਿਆ ਜਾਵੇ - ਫੇਰ ਭਲਾ ਪਾਤਸ਼ਾਹ ਜੀ ਉਸ ਨੂੰ ਪਿਆਰ ਨਾ ਕਰਦੇ ਤੇ ਹੋਰ ਕੀ ਕਰਦੇ ?

## ਹੋਰ ਸਾਖੀ :-

ਗਰੀਬ ਨਿਵਾਜ਼ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪਣੀ ਅੰਤਰਯਾਮਤਾ ਨਾਲ ਹਰ ਇਕ ਦੀ ਮਨੋਕਾਮਨਾ ਪੂਰੀ ਕਰਨ ਲਈ ਹਰ ਵਕਤ ਤਿਆਰ-ਬਰ-ਤਿਆਰ ਰਹਿੰਦੇ ਹਨ।

ਉਹ ਘਟ ਘਟ ਦੇ ਜਾਣਨਹਾਰ ਹਨ। ਹਰ ਇਕ ਦੇ ਦਿਲਾਂ ਦੀਆਂ ਜਾਣਦੇ ਹਨ। ਹਰ ਇਕ ਲੋੜਵੰਦ ਦੀ ਪ੍ਰਤੱਖ ਜਾਂ ਅਪ੍ਰਤੱਖ ਰੂਪ ਵਿਚ ਸਹਾਇਤਾ ਕਰਦੇ ਹਨ। ਗੁਰਦੇਵ ਸਿੰਘ ਦੇ ਲਫ਼ਜ਼ਾਂ ਵਿਚ ਤਾਂ ਅੰਤਰਯਾਮਤਾ ਏਨੀ ਹੈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਿਚ ਕਿ ਉਹ ਮਨੁੱਖ ਦੇ ਬੁਲ੍ਹਾਂ ਰਾਹੀਂ ਬਿਆਨ ਨਹੀ ਕੀਤੀ ਜਾ ਸਕਦੀ।

ਗੁਰਦੇਵ ਸਿੰਘ ਹੁਰੀਂ ਵੀ ਆਪਣੇ ਪਿਤਾ ਦੇ ਨਾਲ ਸੇਵਾ ਬਹੁਤ ਕਰਦੇ ਸਨ। ਰਵਾਲਸਰ ਖੂਹ ਦੀ ਖੁਦਾਈ ਹੋ ਰਹੀ ਸੀ। ਗੁਰਦੇਵ ਸਿੰਘ ਹਰ ਰੋਜ਼ ਬੱਸ ਤੋਂ ਆਉਂਦੇ ਜਾਂਦੇ ਸਨ। ਇਕ ਦਿਨ ਰਾਤ ਨੂੰ ਉਹ ਮੁੰਡਿਆਂ ਦੇ ਨਾਲ ਸਿਨੇਮਾ ਵੇਖਣ ਚਲਾ ਗਿਆ। ਜਦੋਂ ਵਾਪਸ ਆਇਆ ਤਾਂ ਕੋਠੀ ਗਿਆ। ਸੱਚੇ ਪਾਤਸ਼ਾਹ ਜੀ ਘਟ ਘਟ ਦੇ ਜਾਣਨਹਾਰ ਗੁਰਦੇਵ ਦੇ ਪਿੱਛੋਂ ਆ ਕੇ ਗੁਰਦੇਵ ਸਿੰਘ ਦੇ ਮੂੰਹ ਤੇ ਥੱਪੜ ਮਾਰਿਆ ਤੇ ਬਚਨ ਕੀਤਾ - ''ਰਾਤੀਂ ਸਿਨੇਮਾ ਦੇਖਣ ਗਿਆ ਸੈਂ ?'' ਗੁਰਦੇਵ ਹੱਥ ਜੋੜ ਖ਼ਿਮਾ ਮੰਗੀ - ''ਗਰੀਬ ਨਿਵਾਜ਼, ਅੱਗੇ ਤੋਂ ਨਹੀਂ ਜਾਵਾਂਗਾ।'' ਇਸ ਤਰ੍ਹਾਂ ਗਰੀਬ ਨਿਵਾਜ਼ ਜੀ ਗਰੀਬਾਂ ਦਾ ਭਲਾ ਕਰਦੇ ਹੋਏ ਸਮਾਜਕ ਕੁਰੀਤੀਆਂ - ਸਿਨੇਮਾ ਵੇਖਣਾ, ਸ਼ਰਾਬ ਮਾਸ ਦਾ ਸੇਵਨ ਕਰਨਾ, ਜੂਆ ਖੇਡਣਾ ਆਦਿ ਕੁਰਹਿਤਾਂ ਤੋਂ ਨੌਜਵਾਨ ਪੀੜ੍ਹੀ ਨੂੰ ਬਚਾਉਂਦੇ ਤੇ ਉਹਨਾਂ ਨੂੰ ਪਿਆਰ ਨਾਲ ਗੁਰਸਿੱਖੀ ਜੀਵਨ ਜਿਊਣ ਦੀ ਜਾਚ ਦੱਸਦੇ ਹਨ। ਬੱਚਿਆਂ, ਨੌਜਵਾਨਾਂ ਪ੍ਰਤੀ ਸਨੇਹ ਰੱਖਣਾ ਤੇ ਉਹਨਾਂ ਨੂੰ ਕੀਲ ਕੇ ਗੁਰਸਿੱਖੀ ਮਾਰਗ ਤੇ ਬੰਨ੍ਹ ਦੇਣਾ, ਇਹ ਤੇ ਆਪ ਜੀ ਦਾ ਸੁਭਾਅ ਹੈ।

ਏਸੇ ਤਰ੍ਹਾਂ ਹੀ ਗੁਰਦੇਵ ਸਿੰਘ ਕੋਠੀ ਦੇ ਮਗਰਲੇ ਪਾਸੇ ਝਾੜੂ ਮਾਰ ਸੇਵਾ ਕਰ ਰਿਹਾ ਸੀ ਤਾਂ ਉਸਨੂੰ ਘਸੁੰਨ ਮਾਰਦਿਆਂ ਮਖ਼ੌਲ ਨਾਲ ਹੀ ਬਚਨ ਕੀਤਾ - ''ਪੰਡਤਾ, ਤੂੰ ਕੋਈ ਕੰਮ ਰਹਿਣ ਨਾ ਦੇਈਂ।'' ਓਹੀ ਗੱਲ ਸੱਚ ਹੋ ਨਿਕਲੀ। ਅੱਜ ਗੁਰਦੇਵ ਸਿੰਘ ਨੇ ਕੋਈ ਕੰਮ ਐਸਾ ਨਹੀਂ ਜਿਹੜਾ ਨਾ ਕੀਤਾ ਹੋਵੇ। ਹਰ ਕੰਮ ਵਿਚ ਨਿਪੁੰਨ ਹੈ, ਇਹ ਵਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਬਖਸ਼ਿਆ ਹੋਇਆ ਹੈ।

ਗੁਰਦੇਵ ਸਿੰਘ ਜੀ ਦੇ ਪਿਤਾ ਪੰਡਤ ਗੁਪਾਲ ਸਿੰਘ ਜੀ ਚੜ੍ਹਾਈ ਕਰ ਗਏ। ਪੰਡਤ ਜੀ ਦਾ ਭਰਾ ਗੁਰਦਿਆਲ ਸਿੰਘ ਸਤਿਗੁਰੂ ਜੀ ਨੂੰ ਅਰਜ ਕਰਨ ਗਿਆ ਕਿ ''ਗਰੀਬ ਨਿਵਾਜ਼ ਜੀ, ਭਰਾ ਜੀ ਚੜ੍ਹਾਈ ਕਰ ਗਏ ਹਨ।'' ਤਾਂ ਪਾਤਸ਼ਾਹ ਜੀ ਕਾਹਲੇ ਹੋ ਬਚਨ ਕੀਤਾ - ''ਮੈਂ ਤਾਂ 2-3 ਦਿਨ ਤੋਂ ਤੁਹਾਨੂੰ ਉਡੀਕ ਰਿਹਾ ਸੀ, ਤੁਸੀਂ ਆਏ ਨਹੀਂ। ਹੁਣ ਮੈਂ ਜਾ ਰਿਹਾ ਹਾਂ। ਢਾਈ ਮਹੀਨੇ ਬਾਅਦ ਆਵਾਂਗਾ, ਫੇਰ ਪੰਡਤ ਹੁਰਾਂ ਦਾ ਭੋਗ ਪਾਵਾਂਗੇ।''

ਸੋ ਸਮਰੱਥ ਗੁਰੂ ਸਤਿਗੁਰੂ ਜਗਜੀਤ ਸਿੰਘ ਜੀ ਤੇ ਅਕਾਲ ਪੁਰਖ ਦੀ ਉਹ ਜਗਦੀ ਜੋਤ ਹਨ, ਜਿਹੜੇ ਹਰ ਇਕ ਬੱਚੇ ਨੂੰ, ਬਾਲ ਜੁਆਨ ਬੁੱਢੇ ਨੂੰ ਚਿਹਰੇ ਕਰਕੇ, ਨਾਮ ਕਰਕੇ ਜਾਣਦੇ ਹਨ। ਨਾਮਧਾਰੀਆਂ ਨੂੰ ਏਸ ਗੱਲ ਦਾ ਮਾਣ ਹੋਣਾ ਚਾਹੀਦਾ ਹੈ। ਜਿਸ ਕਿਸੇ ਨੂੰ ਵੀ ਅਕਾਲ ਪੁਰਖ ਬੁਲਾਵੇ ਤੇ ਫਿਰ ਉਹ ਵੀ ਪੂਰੇ ਨਾਮ ਨਾਲ ਜਾਂ ਪੂਰੀ ਜਾਣਕਾਰੀ ਨਾਲ। ਏ ਸ ਤੋਂ ਵੱਡੀ ਗੱਲ ਕੀ ਹੋ ਸਕਦੀ ਹੈ। ਇਸ ਕਰਕੇ ਪੂਰਾ ਮਾਨਵ ਸਮਾਜ ਤੇ ਖਾਸ ਕਰਕੇ ਨਾਮਧਾਰੀ ਸਮਾਜ 'ਤੇ ਇਹ ਦੇਣ ਕਦੇ ਨਹੀਂ ਭੁੱਲ ਸਕਦਾ। ਇਹ ਬਖ਼ਸ਼ਿਸ਼ਾਂ, ਇਹ ਰਹਿਮਤਾਂ, ਇਹ ਪਿਆਰ, ਇਹ ਅੰਮ੍ਰਿਤ ਜੋ ਅਜੋਕੇ ਯੁੱਗ ਵਿਚ ਵੀ ਮਨੁੱਖਾਂ ਨੂੰ ਮਿਲ ਰਿਹਾ ਹੈ। ਫੇਰ ਉਹਨਾਂ ਮਨੁੱਖਾਂ ਨੂੰ ਜੋ - ਪਾਪੀ ਕਰਮ ਕਮਾਵਦੇ ਕਰਦੇ ਹਾਇ ਹਾਇ। ਉਹ ਕਲਮ ਰਾਹੀਂ ਬਿਆਨ ਕਰਨਾ, ਕਲਪਨਾ ਕਰਨ ਤੋਂ ਵੀ ਬਾਹਰਾ ਹੈ। ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ !



# ਦਵਾਈ ਤਾਂ ਬਹਾਨਾ ਸੀ ਪਾਤਸ਼ਾਹ ਦੀ ਕ੍ਰਿਪਾ ਦਾ

ਸੰਬੰਧਤ ਸੰਤ ਹਰੀ ਸਿੰਘ ਜੀ ਪੁੱਤਰ ਸੰਤ ਹਰਬੰਸ ਸਿੰਘ ਜੀ, ਸੰਤ ਨਗਰ ਸਿਰਸਾ

ਸੰਤ ਹਰੀ ਸਿੰਘ ਜੀ ਸੰਤ ਨਗਰ ਸਿਰਸਾ ਵੱਲ ਰਹਿੰਦੇ ਹਨ। ਇਹਨਾਂ ਦੀ ਪਤਨੀ ਦਾ ਨਾਮ ਸਤਵਿੰਦਰ ਕੌਰ ਹੈ। ਇਹਨਾਂ ਦਾ ਆਨੰਦ ਕਾਰਜ ਸੰਨ 1981 ਵਿਚ ਹੋਇਆ। ਤਿੰਨ ਬੱਚੇ ਹਨ। ਇਹਨਾਂ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕ੍ਰਿਪਾ ਹੈ। ਇਹ ਵਾਕਿਆ ਜੋ ਲਿਖਣ ਜਾ ਰਹੇ ਹਾਂ, ਇਹਨਾਂ ਨਾਲ ਹੱਡਬੀਤੀ ਘਟਨਾ ਹੈ। ਸੰਨ 1996 ਦੀ ਗੱਲ ਹੈ, ਇਹਨਾਂ ਦੇ ਘਰ ਚੋਰੀ ਹੋ ਗਈ। ਚੋਰ ਸਾਰਾ ਸੋਨਾ ਰੁਪਇਆ ਚੋਰੀ ਕਰਕੇ ਲੈ ਗਏ। ਦੂਸਰੇ ਪਾਸੇ ਪੈਸਾ ਵਿਆਜੀ ਚੜ੍ਹਾਇਆ ਹੋਇਆ ਸੀ। ਪੈਸਾ ਦੇਣ ਵਾਲਿਆਂ ਨੇ ਪੈਸੇ ਨਾ ਮੋੜੇ। ਇਸ ਤਰ੍ਹਾਂ ਇਕ ਤਰ੍ਹਾਂ ਨਾਲ ਹੋਣਾ ਹੀ ਸੀ ਕਿਉਂਕਿ ਹਰ ਨਾਮਧਾਰੀ ਨੂੰ ਵਿਆਜ ਦੇ ਪੈਸੇ ਲੈਣਾ ਵਿਵਰਜਿਤ ਹੈ। ਸੋ ਮਨ ਕਦੇ ਅਗਿਆਨਵਸ ਹੋ ਉਹ ਕੰਮ ਕਰ ਬੈਠਦਾ ਹੈ ਜੋ ਗੁਰਮਤ ਦੇ ਅਨੁਸਾਰ ਬਿਲਕੁਲ ਗਲਤ ਹੁੰਦਾ ਹੈ। ਸੋ ਉਹੀ ਕੰਮ ਸੰਤ ਹਰੀ ਸਿੰਘ ਜੀ ਕੋਲੋਂ ਹੋਇਆ ਸੀ। ਇਸ ਦੇ ਫਲਸਰੂਪ ਇਹਨਾਂ ਦੇ ਘਰ ਇਕ ਹੋਰ ਦੁੱਖ ਆਣ ਪਿਆ। ਪੈਸਾ, ਸੋਨਾ ਘਰ ਵਿਚੋਂ ਜਾਣ ਕਰਕੇ ਸੰਤਾਂ ਦੇ ਘਰੋਂ ਬੀਬੀ ਸਤਵਿੰਦਰ ਕੌਰ ਦਾ ਦਿਮਾਗ ਖਰਾਬ ਹੋ ਗਿਆ। ਵੱਧਦੀ ਪਰੇਸ਼ਾਨੀ ਨਾਲ ਉਹ ਪਾਗਲ ਹੋ ਗਈ। ਸੰਤਾਂ ਨੇ ਬੜੇ ਇਲਾਜ ਕਰਵਾਏ। ਜਿੱਥੇ ਜਿੱਥੇ ਕਿਸੇ ਨੇ ਕਿਸੇ ਡਾਕਟਰ, ਹਕੀਮ, ਸਿਆਣੇ ਦੀ ਦੱਸ ਪਾਈ, ਉਥੇ ਉਥੇ ਹੀ ਗਏ। ਮੱਤ ਐਸੀ ਮਾਰੀ ਗਈ ਕਿ ਕਿਸੇ ਨੇ ਕਿਸੇ ਜਗ੍ਹਾ ਤੇ ਕੁੱਕੜ ਚੜ੍ਹਾਉਣ ਲਈ ਕਹੇ। ਉਹ ਵੀ ਚੜ੍ਹਾਏ। ਪਰ ਸਤਿਗੁਰੂ ਤੇ ਆਪਣੇ ਸੇਵਕਾ ਦਾ ਹਮੇਸ਼ਾ ਭਲਾ ਕਰਨ ਲਈ ਹੀ ਇਸ ਧਰਤੀ ਤੇ ਅਵਤਾਰ ਧਾਰਦਾ ਹੈ। ਉਹ ਸਾਡੇ ਅਪਰਾਧਾਂ ਦਾ ਥੋੜ੍ਹਾ ਬਹੁਤ ਦੰਡ ਭਾਵੇਂ ਦੇ ਦੇਵੇ ਪਰ ਬੁਰਾ ਕਦੇ ਨਹੀਂ ਕਰਦਾ। ਦੰਡ ਵੀ ਉਸਨੂੰ ਦਿਤਾ ਜਾਂਦਾ ਹੈ ਜੋ ਕਿਸੇ ਦਾ ਬਹੁਤ ਪਿਆਰਾ ਹੋਵੇ ਸੋ ਇਸੇ ਪਿਆਰ ਸਦਕਾ ਹੀ ਇਹ ਸਾਰਾ ਕੁੱਝ ਹੋ ਰਿਹਾ ਸੀ।

ਸੱਚੇ ਪਾਤਸ਼ਾਹ ਜੀ ਦਾ ਦੌਰਾ ਸ੍ਰੀ ਜੀਵਨ ਨਗਰ ਦਾ ਹੋਇਆ। ਸੱਚੇ ਪਾਤਸ਼ਾਹ ਜੀ ਕੋਲ ਕਿਸੇ ਨੇ ਅਰਜ ਕੀਤੀ। ਪਾਤਸ਼ਾਹਾਂ ਦੇ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਈਆਂ ਦਾ ਭਲਾ ਕਰਨ ਹਿੱਤ ਉਹਨਾਂ ਨੂੰ ਮਸਤਾਨ ਗੜ੍ਹ ਸੱਦ ਭੇਜਿਆ। ਇਹ ਦੋਵੇਂ ਮਸਤਾਨ ਗੜ੍ਹ ਆਏ। ਅਰਜ ਕੀਤੀ। ਗਲਤ ਕੰਮ ਕਰਨ ਦੀ ਜਿਵੇਂ ਕਿ ਸਿਆਣਿਆਂ ਕੋਲ ਜਾ ਜਾ ਕੇ ਮੁਰਗੇ ਚੜ੍ਹਾਉਣ ਦੀ ਮੁਆਫੀ ਮੰਗੀ। ਬਖ਼ਸ਼ਣਹਾਰ ਬਖ਼ਸ਼ਿੰਦ ਪਿਤਾ ਨੇ ਉਹਨਾਂ ਨੂੰ ਮੁਆਫ ਕਰਦਿਆਂ ਬਚਨ ਕੀਤਾ – ''ਅੱਗੇ ਤੋਂ ਸਿਆਣਿਆਂ ਕੋਲ ਨਹੀਂ ਜਾਣਾ, ਕੁੜੀ ਭਾਵੇਂ ਮਰ ਹੀ ਕਿਉਂ ਨਾ ਜਾਵੇ।'' 'ਸਤਿਬਚਨ' ਕਹਿ ਸੰਤ ਹਰੀ ਸਿੰਘ ਹੁਰੀਂ ਫੇਰ ਅਮਰਾਸਰ ਪਹੁੰਚੇ ਉਥੇ ਦਵਾਈ ਲਈ। ਬੀਬੀ ਸਤਵਿੰਦਰ ਕੌਰ ਨੇ ਕਿਹਾ – ''ਮੈਂ ਓਨਾ ਚਿਰ ਦਵਾਈ ਨਹੀਂ ਖਾਣੀ ਜਿੰਨਾ ਚਿਰ ਸੱਚੇ ਪਾਤਸ਼ਾਹ ਜੀ ਦਵਾਈ ਖਾਣ ਦਾ ਹੁਕਮ ਨਹੀਂ ਕਰਨਗੇ।''

ਅੰਤਰਯਾਮੀ ਸਤਿਗੁਰੂ ਜੀ ਦੇ ਚਰਨਾਂ ਵਿਚ ਬੀਬੀ ਦੀ ਅੰਤਰ ਆਤਮਾ ਦੀ ਤਾਰ ਪਹੁੰਚੀ। ਪਾਤਸ਼ਾਹ ਜੀ ਨੇ ਫੋਨ ਕਰਕੇ ਜੋੜੀ ਨੂੰ ਆਪਣੇ ਕੋਲ ਬੁਲਾਇਆ। ਜਦੋਂ ਉਹਨਾਂ ਜਾ ਕੇ ਮੱਥਾ ਟੇਕਿਆ ਤਾਂ ਪਾਤਸ਼ਾਹ ਜੀ ਨੇ ਹੁਕਮ ਕੀਤਾ – ''ਦਵਾਈ ਉਸੇ ਤਰ੍ਹਾਂ ਹੀ ਖਾਣੀ ਹੈ।'' ਵਾਹ ਧੰਨ ਸਿਰੰਦਾ ਸੱਚਾ ਪਾਤਸ਼ਾਹ, ਪਾਤਸ਼ਾਹ ਜੀ ਤੇ ਜਾਣੀ ਜਾਣ ਹਨ। ਉਹਨਾਂ ਨੂੰ ਕੋਈ ਕਿਸੇ ਦੇ ਦੱਸਣ ਪੁੱਛਣ ਦੀ ਲੋੜ ਨਹੀਂ ਹੈ। ਬੀਬੀ ਨੇ ਦਵਾਈ ਖਾਧੀ। ਬੀਬੀ ਠੀਕ ਹੋ ਗਈ। ਦਵਾਈ ਤੇ ਇਕ ਬਹਾਨਾ ਸੀ ਪਾਤਸ਼ਾਹ ਜੀ ਦੀ ਕ੍ਰਿਪਾ ਦਾ। ਸੋ ਉਹ ਤੇ ਉਦੋਂ ਹੀ ਹੋ ਗਈ ਸੀ ਜਦੋਂ ਦਵਾਈ ਲੈਣ ਦਾ ਹੁਕਮ ਹੋ ਗਿਆ ਸੀ।

ਫੇਰ ਬੀਬੀ ਨੇ ਇਕ ਵੇਰਾਂ ਪਾਤਸ਼ਾਹ ਜੀ ਕੋਲ ਅਰਜ ਕੀਤੀ – ''ਪਾਤਸ਼ਾਹ ਜੀਓ, ਮੇਰਾ ਸਰੀਰ ਬਹੁਤ ਫੁੱਲ ਗਿਆ ਹੈ, ਕ੍ਰਿਪਾ ਕਰੋ ਜੀ।'' ਪਾਤਸ਼ਾਹ ਜੀ ਨੇ ਹੁਕਮ ਕੀਤਾ – ''ਤੂੰ ਆਪਣਾ ਵਜਨ ਘਟਾ।'' ਪਾਤਸ਼ਾਹ ਜੀਓ, ਵਜਨ ਕਿਵੇਂ ਘਟੇ ? ਬੀਬੀ ਨੇ ਅਰਜ ਕੀਤੀ।

ਪਾਤਸ਼ਾਹ ਜੀ ਹੁਕਮ ਕੀਤਾ – ''ਇਕ ਘੰਟਾ ਸਵੇਰੇ ਤੇ ਇਕ ਘੰਟਾ ਸ਼ਾਮ ਨੂੰ ਦੌੜਿਆ ਕਰ।'' ਬੀਬੀ ਨੇ 6 ਮਹੀਨੇ ਸਤਿਗੁਰਾਂ ਦਾ ਹੁਕਮ ਮੰਨ ਦੌੜ ਲਾਈ। ਫੇਰ ਅਰਜ ਕੀਤੀ। ਪਾਤਸ਼ਾਹ ਜੀ ਨੇ ਹੁਕਮ ਲਾਇਆ ''ਤੂੰ ਏਥੇ ਸਾਡੇ ਕੋਲ ਸ੍ਰੀ ਭੈਣੀ ਸਾਹਿਬ ਆ।'' ਬੀਬੀ ਤੇ ਉਸਦੇ ਸੰਤ ਹੁਕਮ ਮੰਨ ਸ੍ਰੀ ਭੈਣੀ ਸਾਹਿਬ ਪਹੁੰਚੇ। ਪਾਤਸ਼ਾਹ ਜੀ ਨੇ ਕ੍ਰਿਪਾ ਕੀਤੀ। ਬੀਬੀ ਦੇ ਸਿਰ ਤੇ ਪਿਆਰ ਦਿਤਾ ਤੇ ਖੁਸ਼ੀਆਂ ਬਖਸ਼ੀਆਂ।

ਉਸ ਤੋ ਬਾਅਦ ਬੀਬੀ ਸਤਵਿੰਦਰ ਕੌਰ ਨੇ ਕੋਈ 20 ਜਣਿਆਂ ਨੂੰ ਡਾਕਟਰ ਦਾ ਅਤਾ ਪਤਾ ਦੱਸ ਕੇ ਉਹਨਾਂ ਤੇ ਪਾਤਸ਼ਾਹ ਜੀ ਦੀ ਕ੍ਰਿਪਾ ਕਰਵਾਈ ਹੋਣੀ ਏਂ। ਸੰਤ ਹਰੀ ਸਿੰਘ ਤੇ ਉਹਨਾਂ ਦੇ ਘਰੋਂ ਬੀਬੀ ਦਾ ਤੇ ਕਹਿਣਾ ਹੈ ਕਿ ਇਹ ਅਕਾਲ ਪੁਰਖ ਰੱਬ ਹੈ। ਇਸ ਤੋਂ ਉਤੇ ਕੋਈ ਨਹੀਂ। ਦਰਗਾਹ ਦਾ ਵੀ ਇਹ ਹੀ ਮਾਲਕ ਹੈ। ਖੰਡਾ ਬ੍ਰਹੰਮਡਾਂ ਵਿਚ ਇਸੇ ਦੀ ਹੀ ਜੈ ਜੈਕਾਰ ਹੈ। ਇਸ ਤੋਂ ਉਤੇ ਕੋਈ ਨਹੀਂ। ਇਹੀ ਵਿਸ਼ਨੂੰ ਹੈ ਇਹੀ ਸ਼ਿਵਜੀ ਹੈ ਤੇ ਇਹੀ ਸ੍ਰੀ ਕ੍ਰਿਸ਼ਨ ਹੈ। ਇਹੀ ਗੁਰੂ ਨਾਨਕ ਗੁਰੂ ਗੋਬਿੰਦ ਤੇ ਹੁਣ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਰੂਪ ਵਿਚ ਦੇਹ ਧਾਰ ਕੇ ਇਸ ਮਾਤ ਲੋਕੀ ਜੀਵਾਂ ਦਾ ਉਧਾਰ ਕਰਨ ਲਈ ਇਸ ਪਾਪਾਂ ਭਰੀ ਧਰਤੀ ਤੇ ਵਿਚਰ ਰਿਹਾ ਹੈ। ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ !

# ਅਰਦਾਸ ਪਰਵਾਨ ਚੜ੍ਹਨੀ

ਸੰਬੰਧਤ ਸੰਤ ਸਤਿਬਚਨ ਸਿੰਘ ਜੀ, ਲੰਡਨ

ਸਤਿਬਚਨ ਸਿੰਘ ਜੀ ਦਾ ਜਨਮ ਨੈਰੋਬੀ ਦਾ ਹੈ। ਅਫਰੀਕਾ ਵਿਚ ਜਦੋਂ ਇਤਿਹਾਸਕ ਜੰਗ ਹੋਈ ਉਦੋਂ ਤੋਂ ਇਹ ਪਰਵਾਰ ਲੰਡਨ ਆ ਕੇ ਵੱਸ ਗਿਆ। ਸਤਿਬਚਨ ਸਿੰਘ ਹੁਰੀਂ ਭਾਵੇਂ ਖੁਲ੍ਹੇ ਵਿਚਾਰਾਂ ਦੇ ਸਨ ਪਰ ਇਹਨਾਂ ਦੇ ਪਿਤਾ ਜੀ ਧਾਰਮਕ ਵਿਚਾਰ ਰਖਦੇ ਸਨ। ਸਾਧੂਆਂ, ਸੰਤਾਂ ਦੀ ਸੰਗਤ, ਹਰਿ ਕੀਰਤਨ ਤੇ ਗੁਰਦੁਆਰੇ ਜਾਣਾ ਉਹਨਾਂ ਦਾ ਸੁਭਾਅ ਸੀ। ਇਕ ਦਿਨ ਸਤਿਬਚਨ ਸਿੰਘ ਨੇ ਵੇਖਿਆ ਕਿ ਉਹਨਾਂ ਦੇ ਪਿਤਾ ਜੀ ਨੇ ਆਪਣੇ ਅੱਗੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਤਸਵੀਰ ਰੱਖੀ ਹੋਈ ਹੈ ਤੇ ਉਹ ਉਹਨਾਂ ਨੂੰ ਨਮਸਕਾਰ ਕਰ ਰਹੇ ਹਨ। ਦੈਂਤ ਸੁਭਾਅ (ਸਭ ਕੁੱਝ ਖਾ ਪੀ ਲੈਣਾ) ਵਾਲੇ ਸਤਿਬਚਨ ਸਿੰਘ ਨੇ ਬੜੇ ਰੋਹ ਵਿਚ ਆਪਣੇ ਪਿਤਾ ਜੀ ਨੂੰ ਆਖਿਆ – ''ਪਿਤਾ ਜੀ, ਤੁਸੀਂ ਆਹ ਕੀ ਕਰ ਰਹੇ ਹੋ, ਤੁਸੀਂ ਕਿਸ ਦਿਨ ਤੋਂ ਕਿਸੇ ਦੇਹਧਾਰੀ ਗੁਰੂ ਦੀ ਹੋਂਦ ਨੂੰ ਮੰਨਣ ਲੱਗ ਪਏ ਹੋ ?'' ਤਾਂ ਅੱਗੋਂ ਸ਼ਾਂਤ ਸੁਭਾਅ ਪਿਤਾ ਜੀ ਨੇ ਉਤੱਰ ਦਿਤਾ – ''ਬੇਟਾ, ਮਹਾਂਪੁਰਸ਼ਾਂ ਦਾ ਸਦਾ ਆਦਰ ਹੀ ਕਰਨਾ ਚਾਹੀਦਾ ਹੈ।''

ਸਤਿਬਚਨ ਸਿੰਘ ਦੇ ਪਿਤਾ ਜੀ ਦੀ ਨੈਰੋਬੀ ਸਾਅ ਮਿੱਲ ਸੀ। ਉਥੇ ਤਿੰਨ ਮਿੱਲਾਂ ਨਾਲ ਨਾਲ ਸਨ। ਇਹਨਾਂ ਦੇ ਨਾਲ ਹੀ ਇਕ ਹੋਰ ਮਿੱਲ ਸੀ – ਉਸਦਾ ਮਾਲਕ ਸੀ ਸੋਹਣ ਸਿੰਘ ਤੇ ਤੀਸਰੀ ਮਿੱਲ ਲਾਲ ਸਿੰਘ ਹੁਰਾਂ ਦੀ ਸੀ। ਜਿਥੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪਹਿਲੀ ਵਾਰ ਚਰਨ ਪਾਏ ਤੇ ਆਪਣਾ ਡੇਰਾ ਉਥੇ ਹੀ ਰੱਖਿਆ ਕਰਦੇ ਸਨ। ਇਹ ਲਾਲ ਸਿੰਘ ਜੀ ਉਹ ਸਨ, ਜਿਨ੍ਹਾਂ ਦਾ ਲੜਕਾ ਸੂ ਚੰਨਣ ਸਿੰਘ ਸੀ, ਜਿਹੜੇ ਉਥੋਂ ਏਥੇ ਆ ਗਏ ਸਨ ਤੇ ਇਥੇ ਆ ਕੇ ਫਿਰ ਉਹਨਾਂ ਨੇ ਆਪਣੀ ਸਾਅ ਮਿੱਲ ਲਾਈ ਸੀ। ਇਹ ਸੰਤ ਪਹਿਲਾਂ ਮੋਸ਼ੀ ਰਹਿੰਦੇ ਸਨ। ਸੰਤ ਸਤਿਬਚਨ ਸਿੰਘ ਹੁਰਾਂ ਦਾ ਪ੍ਰਵਾਰ ਤਾਂ ਇੰਗਲੈਂਡ ਆ ਕੇ ਹੀ ਨਾਮਧਾਰੀ ਸਜਿਆ।

ਇਕ ਵਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨੈਰੋਬੀ ਦਰਸ਼ਨ ਦਿਤੇ। ਮੋਸ਼ੀ ਗੁਰਦੁਆਰੇ ਰੁਕਣਾ ਸੀ। ਗੁਰਦੁਆਰੇ ਦੇ ਪ੍ਰਧਾਨਾਂ ਨੇ ਜੁਆਬ ਦੇ ਦਿਤਾ ਤੇ ਕਿਹਾ – ''ਤੁਸੀਂ ਦੇਹਧਾਰੀ ਗੁਰੂ ਤੇ ਵਿਸ਼ਵਾਸ ਕਰਦੇ ਹੋ ਤੇ ਅਸੀਂ ਦੇਹਧਾਰੀ ਗੁਰੂ ਨੂੰ ਬਿਲਕੁਲ ਨਹੀਂ ਮੰਨਦੇ। ਇਸ ਕਰਕੇ ਤੁਸੀਂ ਏਥੇ ਨਹੀਂ ਠਹਿਰ ਸਕਦੇ।''

ਫਿਰ ਇਸੇ ਕਰਕੇ ਹੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਤ ਲਾਲ ਸਿੰਘ ਹੁਰਾਂ ਦੀ ਸ਼ਾਅ ਮਿੱਲ ਤੇ ਹੀ ਦੀਵਾਨ ਲਾਏ। ਸਤਿਬਚਨ ਸਿੰਘ ਜੀ ਦਾ ਕਹਿਣਾ ਹੈ ਕਿ ਇਹ ਤੇ ਸ੍ਰੀ ਸਤਿਗੁਰੂ ਜੀ ਦੀ ਹੀ ਕ੍ਰਿਪਾ ਹੁੰਦੀ ਹੈ, ਜੋ ਕੋਈ ਏਸ ਪਾਸੇ ਨੂੰ ਤੁਰਦਾ ਹੈ। ਨਹੀਂ ਤੇ ਬੰਦੇ ਦੀ ਕੋਈ ਵਾਹ ਨਹੀਂ। ਉਹਨਾਂ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਫਰੀਕਾ ਤੇ ਹੋਈ ਬਖ਼ਸ਼ਿਸ਼ ਬਾਰੇ ਪੁੱਛਿਆ ਤਾਂ ਉਹਨਾਂ ਦਾ ਜੁਆਬ ਸੀ – ''ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਪ੍ਰਤਾਪ ਨਾਲ ਇਹ ਕ੍ਰਿਪਾ ਕੀਤੀ ਕਿ ਪਹਿਲਾਂ ਮੋਸ਼ੀ ਵਿਚ ਸੰਤ ਲਾਲ ਸਿੰਘ ਹੁਰਾਂ ਤੋਂ ਸਿਵਾਏ ਕੋਈ ਨਾਮਧਾਰੀ ਨਹੀਂ ਸੀ ਤੇ ਹੁਣ ਸਾਰਾ ਮੋਸ਼ੀ ਹੀ ਕੂਕਿਆਂ ਦਾ ਹੈ।''

ਫੇਰ ਸੰਤਾਂ ਨੇ ਤਨਜਾਨੀਆ ਦੀ ਗੱਲ ਦੱਸੀ। ਇਹ ਉਹ ਸਮਾਂ ਸੀ ਜਦੋਂ ਉਥੇ ਇਤਿਹਾਸਕ ਜੰਗ ਲੱਗੀ ਹੋਈ ਸੀ। ਬੱਚਿਆਂ ਨੂੰ ਸਕੂਲਾਂ ਵਿਚ ਅੰਗ੍ਰੇਜ਼ੀ ਪੜ੍ਹਾਉਣੀ ਬੰਦ ਕੀਤੀ ਹੋਈ ਸੀ। ਇਕ ਦਿਨ ਸਤਿਬਚਨ ਸਿੰਘ ਹੁਰੀਂ ਬੱਚਿਆਂ ਦੇ ਸਕੂਲ ਗਏ। ਉਹਨਾਂ ਨੇ ਕੀ ਵੇਖਿਆ ਕਿ ਉਹਨਾਂ ਦੇ ਮੁੰਡੇ (ਬਲਜੀਤ) ਦੇ ਹੱਥ ਵਿਚ ਇਕ ਛੋਟਾ ਜਿਹਾ (ਪਾਂਗਾ) ਚਾਕੂ ਫੜਾਇਆ ਹੋਇਆ ਸੀ, ਘਾਹ ਜਿਹਾ ਵੱਢਣ ਵਾਲਾ। ਉਹਨਾਂ ਨੇ ਅਧਿਆਪਕ ਨੂੰ ਪੁੱਛਿਆ ਕਿ ''ਤੁਸੀਂ ਬੱਚੇ ਦੇ ਹੱਥ ਵਿਚ ਆਹ ਚਾਕੂ ਕਿਉਂ ਦਿਤਾ ਹੋਇਆ ਹੈ ?''

ਤਾਂ ਅਧਿਆਪਕ ਨੇ ਅੱਗੋਂ ਉਤੱਰ ਦਿਤਾ – ''ਅਸਾਂ ਬੱਚਿਆਂ ਨੂੰ ਕੋਈ ਡਾਕਟਰ, ਇੰਜੀਨੀਅਰ ਥੋੜ੍ਹੇ ਹੀ ਬਣਾਉਣਾ ਹੈ। ਬੱਚੇ ਖੇਤੀ ਬਾੜੀ ਦਾ ਕੰਮ ਸਿੱਖਣਗੇ। ਇਹ ਖੇਤਾਂ ਵਿਚ ਹੱਲ ਚਲਾਉਣਗੇ।'' ਸੰਤ ਸਤਿਬਚਨ ਸਿੰਘ ਦਾ ਮਨ ਬੜਾ ਖਰਾਬ ਹੋਇਆ। ਲੜਾਈ ਕਰਕੇ ਉਥੋਂ ਨਿਕਲਣਾ ਤਾਂ ਹੈ ਹੀ ਸੀ। ਇਸ ਲਈ ਉਹ ਇੰਡੀਅਨ ਹਾਈ ਕਮਿਸ਼ਨ ਵਾਪਸ ਆਉਣ ਲਈ ਵੀਜ਼ਾ ਲੈਣ ਗਏ। ਉਥੇ ਉਹਨਾਂ ਨੇ ਸਵਾਲ ਰੱਖਿਆ ਕਿ ਉਹ ਕੀ ਕਰਨ ? ਉਹਨਾਂ ਨੇ ਉਥੇ ਇਕ ਅਧਿਕਾਰੀ ਨੂੰ ਪੁੱਛਿਆ – ''ਉਹ ਇੰਡੀਆ ਵਾਪਸ ਚਲੇ ਜਾਣ ਜਾਂ ਹੋਰ ਕਿਸੇ ਪਾਸੇ ?''

ਤਾਂ ਉਹਨਾਂ ਅੱਗੋਂ ਬੜੀ ਚੰਗੀ ਸਲਾਹ ਦਿਤੀ ਤੇ ਆਖਿਆ – ''ਤੁਹਾਡੇ ਲਈ ਕਿਸੇ ਹੋਰ ਦੇਸ਼ ਵਿਚ ਜਾਣਾ ਹੀ ਠੀਕ ਰਹੇਗਾ, ਜੇ ਤੁਸੀਂ ਜਾ ਸਕਦੇ ਹੋ ਤਾਂ। ਕਿਉਂਕਿ ਇੰਡੀਆ ਤੇ

ਤੁਹਾਡਾ ਆਪਣਾ ਹੈ ਹੀ, ਜੇ ਹੋਰ ਕਿਤੇ ਨਾ ਜਾ ਸਕੋ ਤਾਂ ਇੰਡੀਆ ਤੋਂ ਤਾਂ ਕੋਈ ਨਹੀਂ ਰੋਕ ਸਕਦਾ।''

ਇਸ ਕਰਕੇ ਸਤਿਬਚਨ ਸਿੰਘ ਹੁਰਾਂ ਨੇ ਇੰਗਲੈਂਡ ਜਾਣ ਦਾ ਹੀ ਮਨ ਬਣਾ ਲਿਆ ਤੇ ਸੰਨ 1968 ਵਿਚ ਇੰਗਲੈਂਡ ਆ ਕੇ ਵੱਸ ਗਏ। ਹੁਣ ਉਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਉਹਨਾਂ ਉਪਰ ਹੋਈ ਕ੍ਰਿਪਾ ਬਾਰੇ ਦੱਸਦੇ ਹਨ – ''ਲੰਡਨ ਆ ਕੇ ਸੰਤ ਜੀ ਥੋੜ੍ਹੀ ਦੇਰ ਸਿੰਘ ਸਭਾ ਗੁਰਦੁਆਰੇ ਜਾਂਦੇ ਰਹੇ। ਇਥੇ ਗੁਰਦੀਪ ਸਿੰਘ ਹੁੰਦਾ ਸੀ, ਉਸਦੇ ਨਾਲ ਰਲਕੇ ਆਸਾ ਜੀ ਦੀ ਵਾਰ ਲਾਉਂਦੇ ਰਹੇ। ਉਹ ਭਲਾ, ਨੇਕ ਤੇ ਗੁਰਸਿੱਖ ਆਦਮੀ ਸੀ। ਫੇਰ ਰਾਮਗੜ੍ਹੀਆ ਗੁਰਦੁਆਰੇ ਜਾਣ ਲੱਗ ਪਏ। ਇਥੇ ਚਾਰ ਪਰਵਾਰ – ਮਾਤਾ ਜੀ, ਜੁਗਿੰਦਰ ਸਿੰਘ ਭੰਮਰਾ, ਸੋਹਣ ਸਿੰਘ ਤੇ ਇਕ ਹੋਰ ਨਾਮਧਾਰੀ ਪਰਵਾਰ ਸਨ। ਇਹਨਾਂ ਦੇ ਨਾਲ ਮਿਲ ਕੇ ਕੀਰਤਨ ਕਰਨਾ, ਉਥੇ ਇਕੱਠੇ ਬੈਠ ਕੇ ਨਾਮ ਸਿਮਰਨ ਕਰਨਾ। ਸਾਰਿਆਂ ਨੂੰ ਘਰੋ ਘਰੀ ਲੈਣ ਜਾਣਾ। ਨਾਮ ਸਿਮਰਨ ਕਥਾ ਕੀਰਤਨ ਤੋਂ ਬਾਅਦ ਘਰੋਂ ਘਰੀਂ ਵਾਪਸ ਛੱਡਣ ਵੀ ਜਾਣਾ। ਹੁਣ ਸਤਿਗੁਰਾਂ ਦੇ ਦਰਸ਼ਨ ਕਰਨ ਦਾ ਮਨ ਬਣ ਚੁੱਕਾ ਸੀ। ਇਕ ਦਿਨ ਮਨ ਵਿਚ ਵਿਚਾਰ ਆਇਆ ਕਿ ਹੋਵੇ ਨਾ ਸਤਿਗੁਰਾਂ ਦੇ ਨਾਲ ਸੰਬੰਧ ਜੋੜਿਆ ਜਾਵੇ। ਉਹਨਾਂ ਦੇ ਦਰਸ਼ਨ ਕਰਕੇ ਜਾਣ ਪਛਾਣ ਕਰਾਈ ਜਾਵੇ। ਸਤਿਗੁਰੂ ਤੇ ਧੁਰੋਂ ਹੀ ਮੇਲ ਕਰਾਉਂਦਾ ਹੈ। ਸੰਤ ਜੀ ਭੋਲੇਪਣ ਵਿਚ ਹੀ ਸਭ ਕੁੱਝ ਸੋਚ ਰਹੇ ਸਨ। ਸਤਿਬਚਨ ਸਿੰਘ ਜੀ ਨੇ ਸੱਚੇ ਪਾਤਸ਼ਾਹ ਜੀ ਦਾ ਨੰਬਰ ਸੋਹਣ ਸਿੰਘ ਨੂੰ ਦਿਤਾ। ਨੰਬਰ ਡਾਇਲ ਹੋਇਆ। ਅੱਗੋਂ ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕ੍ਰਿਪਾ ਕੀਤੀ। ਨਮਸਕਾਰ ਕਰਦਿਆਂ ਪਾਤਸ਼ਾਹ ਜੀ ਨੂੰ ਅਰਜ ਬੇਨਤੀ ਕੀਤੀ। ਪਾਤਸ਼ਾਹ ਜੀ ਨੇ ਪੁੱਛਿਆ – ''ਤੁਸੀਂ ਕੌਣ ਹੋ ਜੋ ਮੈਨੂੰ ਬੁਲਾ ਰਹੇ ਹੋ ?''

''ਪਾਤਸ਼ਾਹ ਜੀ ਮੇਰਾ ਨਾਮ ਸਤਿਬਚਨ ਸਿੰਘ ਹੈ।'' ਸਤਿਬਚਨ ਸਿੰਘ ਨੇ ਸੋਹਣ ਸਿੰਘ ਕੋਲੋਂ ਫੋਨ ਫੜਦਿਆਂ ਛੇਤੀ ਨਾਲ ਆਖਿਆ।

''ਤੁਸੀਂ ਕੀ ਚਾਹੁੰਦੇ ਹੋ ?'' ਪਾਤਸ਼ਾਹ ਜੀ ਹੁਕਮ ਕੀਤਾ।

''ਪਾਤਸ਼ਾਹ ਜੀ ਅਸੀਂ ਆਪ ਜੀ ਦੇ ਦਰਸ਼ਨ ਕਰਨਾ ਚਾਹੁੰਦੇ ਹਾਂ।'' ਸਤਿਬਚਨ ਸਿੰਘ ਨੇ ਉੱਤਰ ਦਿਤਾ।

ਫੇਰ ਹੁਕਮ ਹੋਇਆ – ''ਏਥੇ ਕੌਣ ਕੌਣ ਹੈ ?''

''ਜੀ ਸੰਗਤ ਬੈਠੀ ਹੈ।'' ਉੱਤਰ ਵਿਚ ਆਖਦਿਆਂ ਸਤਿਬਚਨ ਸਿੰਘ ਨੇ ਆਪਣੇ ਮਨ ਵਿਚ ਕਿਹਾ ਸੰਗਤ ਤੇ ਸੰਗਤ ਹੀ ਹੁੰਦੀ ਹੈ ਭਾਵੇਂ ਚਾਰ ਜਣੇ ਹੀ ਕਿਉਂ ਨਾ ਹੋਣ। ਪਾਤਸ਼ਾਹ ਜੀ ਨੇ ਅਰਜ ਮੰਜੂਰ ਕਰ ਲਈ।

ਫੇਰ ਸਤਿਬਚਨ ਸਿੰਘ ਨੇ ਪੁੱਛਿਆ – ''ਪਾਤਸ਼ਾਹ ਜੀਓ, ਆਪ ਜੀ ਨੂੰ ਏਥੇ ਕੀ ਕੀ ਚਾਹੀਦਾ ਹੈ। ਆਪ ਜੀ ਸਾਨੂੰ ਪਹਿਲਾਂ ਹੀ ਦੱਸ ਦਿਓ, ਤਾਕਿ ਆਪ ਜੀ ਦੇ ਆਉਣ ਤੋਂ ਪਹਿਲਾਂ ਸਭ ਕਾਸੇ ਦਾ ਬੰਦੋਬਸਤ ਹੋ ਸਕੇ।''

ਪਾਤਸ਼ਾਹ ਜੀ ਨੇ ਬਚਨ ਕਰਨੇ ਸ਼ੁਰੂ ਕੀਤੇ – ''ਸਾਨੂੰ ਦੋ ਮਕਾਨ ਰਹਿਣ ਲਈ ਚਾਹੀਦੇ ਨੇ।''

''ਜੀ, ਉਹ ਤੇ ਸਾਡੇ ਸਾਰਿਆਂ ਦੇ ਆਪੋ ਆਪਣੇ ਮਕਾਨ ਨੇ।'' ਉਤਰ ਵਿਚ ਕਿਹਾ।

ਫੇਰ ਪਾਤਸ਼ਾਹ ਜੀ ਹੁਕਮ ਕੀਤਾ – ''ਸਾਨੂੰ ਚਾਰ ਕਾਰਾਂ ਚਾਹੀਦੀਆਂ ਨੇ।'' ਉਹ ਵੀ ਹਾਜ਼ਰ ਨੇ ਪਾਤਸ਼ਾਹ ਜੀਓ। ਫੇਰ ਸੋਹਣ ਸਿੰਘ ਨੇ ਫੋਨ ਫੜਦਿਆਂ ਅਰਜ ਕੀਤੀ – ''ਸੱਚੇ ਪਾਤਸ਼ਾਹ, ਦਾਤਣਾਂ ਜ਼ਰੂਰ ਲਈ ਆਉਣਾ।'' ਏਨਾ ਕਹਿ ਫੋਨ ਬੰਦ ਕਰ ਦਿਤਾ। ਖੁਸ਼ੀ ਦੀਆਂ ਲਹਿਰਾਂ ਦੌੜ ਗਈਆਂ। ਸੰਤਾਂ ਨੇ ਆਪਣੇ ਧੰਨ ਭਾਗ ਸਮਝੇ। ਖੰਡਾਂ ਬ੍ਰਹਮੰਡਾਂ ਦੇ ਮਾਲਕ ਨਿਮਾਣਿਆਂ ਦੀ ਅਰਜ ਪ੍ਰਵਾਨ ਕਰ ਉਹਨਾਂ ਦਾ ਜੀਵਨ ਸੁਧਾਰਨ ਆਪ ਚਲ ਕੇ, ਉਹਨਾਂ ਕੋਲ ਪਹੁੰਚ ਦਰਸ਼ਨ ਦੇ ਰਹੇ ਸਨ। ਉਹਨਾਂ ਨੇ ਉਗਰਾਹੀ ਕੀਤੀ ਲੰਗਰ ਵਗੈਰਾ ਕਰਨ ਲਈ। ਸਾਰਿਆਂ ਨੇ ਬੜੀ ਖੁਸ਼ੀ ਖੁਸ਼ੀ ਵੱਧ ਚੜ੍ਹ ਕੇ ਉਗਰਾਹੀ ਦਿਤੀ। ਸਾਰਾ ਦੌਰਾ ਬੜਾ ਸੁਹਣਾ ਹੋਇਆ। ਉਗਰਾਹੀ ਇਕੱਠੀ ਕਰਕੇ ਇਕ ਨਾਮਧਾਰੀ ਸੀ, ਉਸਨੂੰ ਫੜਾ ਦਿਤੀ। ਮਾਈਆਂ ਨੇ ਕਿਹਾ – ''ਸਤਿਬਚਨ, ਤੂੰ ਉਹਨਾਂ ਨੂੰ ਪੁੱਛ ਤਾਂ ਸਹੀ ਸਾਰੇ ਪੈਸੇ ਇਕੱਠੇ ਕਰਕੇ ਉਹ ਲੈ ਜਾਂਦਾ ਹੈ।'' ਸੱਚੇ ਪਾਤਸ਼ਾਹ ਜੀ ਨੇ ਸੋਹਣ ਸਿੰਘ ਹੁਰਾਂ ਦੇ ਘਰ ਚਰਨ ਪਾਏ। ਉਥੇ ਸਤਿਬਚਨ ਸਿੰਘ ਨੂੰ ਬੁਲਾਇਆ। ਮਾਇਆ ਦੀ ਗੱਲ ਛਿੜੀ।

ਸੱਚੇ ਪਾਤਸ਼ਾਹ ਜੀ ਨੇ ਪੁੱਛਿਆ – ''ਮਾਇਆ ਦਾ ਕੀ ਹਾਲ ਹੈ ?''

ਸਤਿਬਚਨ ਤਾਂ ਪਾਤਸ਼ਾਹ ਜੀ ਨਾਲ ਬਚਨ ਨਾ ਕਰ ਸਕਿਆ, ਪਰ ਸੋਹਣ ਸਿੰਘ ਨੇ ਜਿੰਨੀ ਕੁ ਮਾਇਆ ਬਚੀ ਸੀ, ਉਸ ਬਾਰੇ ਪਾਤਸ਼ਾਹ ਜੀ ਨੂੰ ਦੱਸਿਆ ਤੇ ਨਾਲ ਹੀ ਅਰਜ ਕੀਤੀ ਕਿ ਇਸ ਮਾਇਆ ਦਾ ਕੀ ਕਰਨਾ ਹੈ ?

ਪਾਤਸ਼ਾਹ ਜੀ ਥੋੜ੍ਹੀ ਦੇਰ ਚੁੱਪ ਰਹੇ ਤੇ ਫੇਰ ਬਚਨ ਕੀਤੋ ਨੇ – ''ਸੋਹਣ ਸਿੰਘਾ, ਆਹ ਮਕਾਨ ਕਿਸਦਾ ਹੈ ?''

''ਜੀ ਆਪ ਜੀ ਦਾ।'' ਉਹਦੇ ਘਰ ਚਾਰ ਪੰਜ ਕਾਰਾਂ ਖੜ੍ਹੀਆਂ ਸਨ ਕਿਉਂਕਿ ਸੋਹਣ ਸਿੰਘ ਨੂੰ ਕਾਰਾਂ ਰੱਖਣ ਦਾ ਬਹੁਤ ਸ਼ੌਕ ਸੀ। ਫੇਰ ਬਚਨ ਕੀਤਾ – ''ਆਹ ਕਾਰਾਂ ਕਿਸਦੀਆਂ ਨੇ।''

''ਜੀ ਆਪ ਜੀ ਦੀਆਂ।'' ਸੋਹਣ ਸਿੰਘ ਉਤਰ ਦਿਤਾ।

''ਬੈਂਕ ਵਿਚ ਕੁੱਝ ਪੈਸੇ ਵੀ ਜਮ੍ਹਾਂ ਨੇ।'' ਸਤਿਗੁਰੂ ਜੀ ਨੇ ਬਚਨ ਕੀਤਾ।

''ਜੀ ਹੈਗੇ ਨੇ।''

ਤੇ ਫੇਰ ਹੁਕਮ ਹੋਇਆ – ਤੇ ਫੇਰ ਆਹ ਮਾਇਆ ਵੀ ਉਥੇ ਹੀ ਜਮ੍ਹਾਂ ਕਰਵਾ ਦੇ।'' 'ਸਤਿਬਚਨ' ਆਖ ਸੋਹਣ ਸਿੰਘ ਨੇ ਸੀਸ ਨਿਵਾਇਆ। ਸੋ ਪੈਸੇ ਬੈਂਕ ਵਿਚ ਜਮ੍ਹਾਂ ਕਰਵਾ ਦਿਤੇ। ਅੱਜ ਤੱਕ ਪੈਸਿਆਂ ਦੀ ਜਿੰਮੇਵਾਰੀ ਸੰਭਾਲ ਰਹੇ ਹਨ। ਜਦੋਂ ਪਾਤਸ਼ਾਹ ਜੀ ਦਾ ਹੁਕਮ ਆਉਂਦਾ ਹੈ। ਜਿਸ ਨੂੰ ਮਾਇਆ

ਦੇਣ ਦਾ ਹੁਕਮ ਆਉਂਦਾ ਹੈ, ਉਸਨੂੰ ਦੇ ਦਿਤੀ ਜਾਂਦੀ ਹੈ। ਕਦੇ ਸਵਾਲ ਉਲਟਾਇਆ ਨਹੀਂ ਜਾਂਦਾ ਕਿ ਮਾਇਆ ਕਿਸੇ ਨੂੰ ਕਿਉਂ ਤੇ ਕਿਸ ਲਈ ਦਿਤੀ ਜਾ ਰਹੀ ਹੈ। ਹੁਕਮ ਮੰਨ ਕੇ ਉਸੇ ਤਰ੍ਹਾਂ ਹੀ ਕਰ ਦਿਤਾ ਜਾਂਦਾ ਹੈ। ਪਾਤਸ਼ਾਹ ਜੀ ਵਲੋਂ ਹੁਕਮ ਹੈ ਕਿ ਇਹ ਲੰਗਰ ਦੀ ਮਾਇਆ ਹੈ।

## ਹੋਰ ਸਾਖੀ :-

ਸਤਿਬਚਨ ਸਿੰਘ ਹੁਰਾਂ ਨੇ ਹੋਰ ਸਾਖੀ ਸੁਣਾਈ। ਉਹਨਾਂ ਦੱਸਿਆ ਕਿ ਇਥੇ ਇਕ ਗੁਰਮੁੱਖ ਸਿੰਘ ਨਾਮ ਦਾ ਸਿੱਖ ਸੀ। ਉਹ ਨਾਮ ਸਿਮਰਨ ਕਰਦਾ ਕਰਦਾ ਕੇਸ ਕਟਾ ਕੇ ਮੋਨਾ ਹੋ ਗਿਆ। ਪਾਤਸ਼ਾਹ ਜੀ ਨੇ ਲੰਡਨ ਦਰਸ਼ਨ ਦਿਤੇ। ਉਸਨੇ ਆਣ 20 ਪੌਂਡ ਮੱਥਾ ਟੇਕਿਆ। ਪਾਤਸ਼ਾਹ ਜੀ ਹੁਕਮ ਕੀਤਾ - ''ਅਸਾਂ ਤੇਰੀ ਮਾਇਆ ਕੀ ਕਰਨੀ ਹੈ, ਤੂੰ ਇਹ ਵਾਪਸ ਲੈ ਲੈ।'' ਉਹਦਾ ਖੁਲ੍ਹਮ ਖੁਲ੍ਹਾ ਸੁਭਾਅ - ਕਹਿਣ ਲੱਗਾ - ''ਰੱਖ ਲਓ ਕਿਤੇ ਕੰਮ ਆਵੇਗੀ ਖਰਚਣ ਦੇ।''

ਪਾਤਸ਼ਾਹ ਜੀ ਹੁਕਮ ਕੀਤਾ - ''ਅਸੀਂ ਤੇਰੀ ਮਾਇਆ ਨਹੀਂ ਲੈਣੀ, ਤੂੰ ਸਾਡਾ ਸਿੱਖ ਨਹੀਂ ਹੈਂ।''

ਅੱਗੋਂ ਗੁਰਮੁੱਖ ਸਿੰਘ ਨੇ ਕਿਹਾ - ''ਜੀ ਸਿੱਖ ਬਣਾ ਲਓ।'' ਸਤਿਗੁਰਾਂ ਨੇ ਉਹਦੇ ਤੇ ਕ੍ਰਿਪਾ ਕਰ ਦਿਤੀ। ਉਸਨੂੰ ਭਜਨ ਦੇ ਦਿਤਾ। ਕਿਉਂਕਿ ਪਹਿਲਾਂ ਉਹਦਾ ਮਨ ਜੁ ਬਣਾ ਦਿਤਾ ਸੀ।

ਲੰਡਨ ਵਿਚ ਅੱਸੂ ਦੇ ਜੱਪ ਪ੍ਰਯੋਗ ਸਮੇਂ ਲੰਡਨ ਨਿਵਾਸੀਆਂ ਨੇ ਵੀ ਪ੍ਰਯੋਗ ਰੱਖ ਲਿਆ। ਜੋਤ, ਧੂਪ ਜਗਾ ਕੇ ਸਾਧ ਸੰਗਤ ਭਜਨ ਕਰਿਆ ਕਰੇ। ਗੁਰਮੁੱਖ ਸਿੰਘ ਨੂੰ ਵੀ ਨਾਮ ਸਿਮਰਨ ਕਰਨ ਲਈ ਸਵੇਰੇ ਪ੍ਰਯੋਗ ਵਿਚ ਆਉਣ ਲਈ ਕਿਹਾ। ਉਸ ਨੇ ਆਪਣੀ ਇਕ ਸ਼ਰਤ ਰੱਖ ਦਿਤੀ। ਸ਼ਰਤ ਇਹ ਕਿ ਉਸਨੂੰ ਵੀ ਜੋਤ ਦੇ ਕੋਲ ਉਹਦੀ ਆਪਣੀ ਜੋਤ ਜਗਾਉਣ ਦਿਤੀ ਜਾਵੇ। ਸਤਿਬਚਨ ਨੇ ਮਿਸਾਲ ਦਿਤੀ ਕਿ ਜਿਸ ਤਰ੍ਹਾਂ ਕਿਸੇ ਨੂੰ ਮੌਤ ਆਉਣੀ ਹੋਵੇ ਤਾਂ ਉਸ ਵਿਚ ਸਾਰੀਆਂ ਚੀਜ਼ਾਂ ਵਕਤ, ਜਗ੍ਹਾ, ਸਵਾਸ, ਅੰਨ-ਪਾਣੀ ਸਾਰਾ ਕੁੱਝ ਮਿਲਦਾ ਹੈ ਤੇ ਉਹ ਕੰਮ ਹੁੰਦਾ ਹੈ। ਏਸੇ ਤਰ੍ਹਾਂ ਹੀ ਜਦੋਂ ਕਿਸੇ ਦੀ ਮੁਕਤੀ ਹੋਣੀ ਹੁੰਦੀ ਹੈ, ਉਦੋਂ ਵੀ ਕਈ ਚੀਜ਼ਾਂ ਮਿਲਦੀਆਂ ਹਨ ਤੇ ਫੇਰ ਉਹ ਕੰਮ ਬਣਦਾ ਹੈ। ਸੋ ਗੁਰਮੁੱਖ ਸਿੰਘ ਦਾ ਉਹ ਵਕਤ ਆ ਚੁੱਕਾ ਸੀ। ਸਤਿਬਚਨ ਸਿੰਘ ਨੇ ਆਖਿਆ - ''ਸਾਨੂੰ ਕੋਈ ਇਤਰਾਜ ਨਹੀਂ। ਤੁਸੀਂ ਆਪਣੀ ਜੋਤ ਜਗਾ ਕੇ ਰੱਖ ਲਓ।'' ਅਗਲੇ ਦਿਨ ਸਵੇਰੇ ਗੁਰਮੁੱਖ ਸਿੰਘ ਨੇ ਜੋਤ ਦੇ ਨਾਲ ਹੋਰ ਜੋਤ ਜਗਾ ਕੇ ਰੱਖ ਦਿਤੀ ਤੇ ਬੈਠ ਗਏ ਭਜਨ ਕਰਨ। ਏਥੇ ਗੁਰਮੁੱਖ ਸਿੰਘ ਬਾਰੇ ਇਕ ਛੋਟੀ ਜਿਹੀ ਜਾਣਕਾਰੀ ਦੇ ਦੇਈਏ, ਜਿਹੜੀ ਉਹਨਾਂ ਨੇ ਆਪਣੇ ਮੂੰਹੋਂ ਸੁਣਾਈ ਸੀ।

ਗੁਰਮੁੱਖ ਸਿੰਘ ਨੇ ਦੱਸਿਆ ਕਿ ਉਸਨੇ ਗੁਰਦੁਆਰਿਆਂ ਵਿਚ ਬੜੇ ਧੱਕੇ ਖਾਧੇ। ਸਿੰਘ ਸਭਾ ਗੁਰਦੁਆਰੇ ਦੇ ਪ੍ਰਧਾਨਾਂ ਨੇ ਆਪਣੀ ਮਨਮਾਨੀ ਕਰਨੀ, ਪੂਜਾ ਦੇ ਪੈਸੇ ਖਾ ਕੇ ਡਕਾਰ ਮਾਰ ਛੱਡਣੇ। ਮਨ ਬੜਾ ਖਰਾਬ ਹੋਇਆ ਤੇ ਵਾਲ ਮੁਨਾ ਕੇ ਮੋਨਾ ਹੋ ਗਿਆ। ਸਿੱਖ ਧਰਮ ਤੋਂ ਨਫਰਤ ਹੋ ਗਈ ਤੇ ਹਿੰਦੂ ਧਰਮ ਅਪਣਾ ਲਿਆ। ਹਿੰਦੂਆਂ ਦੇ ਸਾਰੇ ਸ਼ਾਸਤਰ ਵਗੈਰਾ ਪੜ੍ਹੇ। ਹਿੰਦੂ ਰੀਤੀ ਰਿਵਾਜਾਂ ਅਨੁਸਾਰ ਹਵਨ ਯੱਗ ਕੀਤੇ। ਬੜੀ ਮਿਹਨਤ ਕੀਤੀ। ਦੇਵੀ ਦੇਵਤਿਆਂ ਦੀ ਪੂਜਾ ਕੀਤੀ ਪਰ ਕੁੱਝ ਵੀ ਹਾਸਲ ਨਾ ਹੋਇਆ। ਫੇਰ ਉਸ ਨੇ ਹਿੰਦੂ ਧਰਮ ਵੀ ਛੱਡ ਦਿਤਾ ਤੇ ਉਹ ਮੁਸਲਮਾਨਾਂ ਦਾ ਇਕ ਬੜਾ ਤਕੜਾ ਪੀਰ ਸੀ, ਉਸ ਕੋਲ ਚਲਾ ਗਿਆ। ਉਸਨੇ ਉਹਨਾਂ ਦੇ ਰਿਵਾਜ ਅਨੁਸਾਰ ਸੁੰਨਤ ਵੀ ਕਰਵਾ ਲਈ ਤੇ ਕੱਟੜ ਮੁਸਲਮਾਨ ਬਣ ਗਿਆ। ਲੱਗਾ ਨਮਾਜ਼ਾਂ ਪੜ੍ਹਣ। ਕੜੀ ਮਿਹਨਤ ਬਾਅਦ ਇਕ ਦਿਨ ਉਸ ਪੀਰ ਨੇ ਉਸਨੂੰ ਆਪਣੇ ਕੋਲ ਬੁਲਾਇਆ ਤੇ ਆਖਿਆ - ''ਸਾਡੇ ਕੋਲ 14 ਤਬਕ ਨੇ। ਤੂੰ ਜਿੱਥੇ ਜਾਣਾ ਚਾਹੁੰਦਾ ਹੈ ਦੱਸ, ਅਸੀਂ ਤੈਨੂੰ ਉਥੇ ਹੀ ਭੇਜ ਦਿੰਦੇ ਹਾਂ।'' ਦੇਖੋ ਮਿਹਨਤ ਤੇ ਕਰੜੀ ਸੀ ਨਾ। ਫੇਰ ਸ਼ਕਤੀ ਵੀ। ਪਰ ਗੁਰਮੁੱਖ ਨੇ ਆਪਣਾ ਉਹੀ ਸੁਆਲ ਦੁਹਰਾਇਆ ਕਿ ਮੈਂ ਇਹਨਾਂ ਤਬਕਾਂ ਵਿਚੋਂ ਕਿਤੇ ਨਹੀਂ ਜਾਣਾ ਚਾਹੁੰਦਾ। ਮੈਂ ਤਾਂ ਮੁਕਤੀ ਚਾਹੁੰਦਾ ਹਾਂ।''

ਇਸ ਤੇ ਉਸ ਪੀਰ ਨੇ ਕਿਹਾ - ''ਮੁਕਤੀ ਵਰਗੀ ਚੀਜ਼ ਤਾਂ ਸਾਡੇ ਪਾਸ ਹੈ ਨਹੀਂ।'' ਜਵਾਬ ਮਿਲਣ ਤੇ ਉਸਦਾ ਮਨ ਢਹਿ ਜਿਹਾ ਗਿਆ। ਫੇਰ ਹਾਰ ਕੇ ਉਹ ਏਧਰ ਆਇਆ। ਜਦੋਂ ਪਾਤਸ਼ਾਹ ਨੇ ਪਹਿਰੇ ਦੇ ਮਾਲਕ ਨੇ ਕ੍ਰਿਪਾ ਕਰਨੀ ਸੀ, ਭਜਨ ਪੁੱਛ ਲਿਆ। ਹੁਣ ਅੱਗੋਂ ਸੁਣੋ - ''ਉਹ ਜਿਉਂ ਹੀ ਜੋਤ ਜਗਾ ਕੇ ਭਜਨ ਕਰਨ ਬੈਠਾ, ਫਿਰ ਜਿਸ ਨੂੰ ਉਹ ਯਾਦ ਕਰਨ ਲੱਗਾ ਸੀ, ਉਹ ਦੇਹ ਕਰਕੇ ਇਸ ਦੁਨੀਆਂ ਵਿਚ ਹਾਜ਼ਰ ਸੀ ਤੇ ਆਣ ਦਰਸ਼ਨ ਦਿਤੇ। ਉਸ ਨੇ ਸਤਿਬਚਨ ਸਿੰਘ ਨੂੰ ਆਖਿਆ - ਮੈਨੂੰ ਤੇ ਸਤਿਗੁਰਾਂ ਦੇ ਦਰਸ਼ਨ ਹੋਏ ਹਨ, ਤੁਸੀਂ ਰੋਜ਼ ਭਜਨ ਕਰਦੇ ਹੋ ਤੇ ਤੁਹਾਨੂੰ ਤੇ ਹਰ ਰੋਜ਼ ਦਰਸ਼ਨ ਹੁੰਦੇ ਹੋਣਗੇ।''

ਸਤਿਬਚਨ ਸਿੰਘ ਨੇ ਕਿਹਾ - ''ਮੈਨੂੰ ਤਾਂ ਕੋਈ ਨਹੀਂ ਦਰਸ਼ਨ ਹੁੰਦੇ, ਨਾ ਸੁਪਨੇ ਵਿਚ ਤੇ ਨਾ ਹੀ ਸਾਖਿਆਤ।'' ਗੁਰਮੁੱਖ ਸਿੰਘ ਬੜਾ ਨਿਧੜਕ ਆਦਮੀ ਸੀ, ਉਸ ਨੇ ਬੜੇ ਰੋਅਬ ਵਿਚ ਕਿਹਾ - ''ਤੁਸੀਂ ਝੂਠ ਬੋਲਦੇ ਹੋ। ਤੁਹਾਨੂੰ ਇਹ ਕਿੱਦਾਂ ਹੋ ਸਕਦਾ ਹੈ ਕਿ ਦਰਸ਼ਨ ਨਾ ਹੁੰਦੇ ਹੋਣ।'' ਕਿਉਂ ਜੁ ਉਸ ਤੇ ਜੁ ਇਕੋ ਹੀ ਝਟਕੇ ਵਿਚ ਕ੍ਰਿਪਾ ਹੋ ਗਈ ਸੀ। ਉਹ ਸਾਰੇ ਪਾਸੇ ਭਟਕ ਕੇ ਸੱਚੇ ਦਰ ਤੇ ਆਇਆ ਸੀ। ਜਿੱਥੋਂ ਹਰ ਬਖ਼ਸ਼ਿਸ਼ ਮਿਲਦੀ ਹੈ। ਜਿਥੇ ਜੀਵਨ ਦਾਨ ਮਿਲਦੇ ਹਨ। ਜਿਥੇ ਮੁਕਤੀ ਮਿਲਦੀ ਹੈ।

ਗੁਰਮੁੱਖ ਸਿੰਘ ਤੇ ਏਨਾ ਆਖ ਚਲਿਆ ਗਿਆ। ਪਰ ਸਤਿਬਚਨ ਸਿੰਘ ਨੂੰ ਘਰ ਆ ਕੇ ਗੁੱਸਾ ਚੜ੍ਹ ਗਿਆ। ਘਰ ਆ ਕੇ ਸਤਿਗੁਰਾਂ ਦੀਆਂ ਫੋਟੋਆਂ ਅੱਗੇ ਖਲੋ ਕੇ ਲੱਗਾ ਗੁੱਸਾ ਕੱਢਣ - ''ਤੂੰ ਕਾਹਦਾ ਗੁਰੂ ਬਣਿਆ ਹੈਂ। ਸਾਡੀ ਏਨੀ ਉਹ ਲਾਹ ਪਾਹ ਕਰਕੇ ਗਿਆ ਹੈ। ਤੂੰ ਸਾਨੂੰ ਕਦੇ ਦਰਸ਼ਨ ਨਹੀਂ ਦਿਤੇ। ਜੇ ਦਰਸ਼ਨ ਦਿਤੇ ਹੁੰਦੇ ਤਾਂ ਅਸੀਂ ਵੀ ਉਸ ਸਾਹਮਣੇ ਸੱਚੇ ਹੁੰਦੇ।''

ਗੁੱਸਾ ਉਗਲਦਾ ਸਤਿਬਚਨ ਸਿੰਘ ਉਪਰ ਆਪਣੇ ਬੈਡ ਰੂਮ ਵਿਚ ਚਲਿਆ ਗਿਆ। ਪ੍ਰਸ਼ਾਦਾ ਵੀ ਨਾ ਛੱਕਿਆ। ਗੁੱਸੇ ਦੇ ਮਾਰੇ ਨੀਂਦ ਵੀ ਨਾ ਆਵੇ। ਏਨੇ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਧੰਨੇ ਨੂੰ ਮਨਾਉਣ ਆ ਪ੍ਰਕਾਸ਼ਮਾਨ ਹੋਏ। ਦਰਸ਼ਨ ਪਾਂਦਿਆਂ-ਹੀ ਸਤਿਬਚਨ ਸਿੰਘ ਹੱਥ ਜੋੜ ਖੜ੍ਹਾ ਹੋ ਗਿਆ। ਨਮਸਕਾਰ ਕੀਤੀ।

ਪਾਤਸ਼ਾਹ ਜੀ ਹੁਕਮ ਕੀਤਾ - ''ਹੋਰ ਕੁੱਝ ਚਾਹੀਦੈ ?''

''ਨਹੀਂ ਪਾਤਸ਼ਾਹ ਜੀ, ਦਰਸ਼ਨ ਹੀ ਕਰਨਾ ਸੀ। ਸੋ ਮਿਹਰ ਮੇਰੇ ਨਿਮਾਣੇ ਤੇ ਆਪ ਜੀ ਨੇ ਕਰ ਹੀ ਦਿਤੀ ਹੈ।'' ਪਾਤਸ਼ਾਹ ਜੀ ਦਰਸ਼ਨ ਦੇ, ਆਪਣੇ ਪਿਆਰੇ ਪੁੱਤਰ ਦਾ ਕਲੇਜਾ ਠੰਡਾ ਕਰ, ਉਥੋਂ ਅਦ੍ਰਿਸ਼ਟ ਹੋ ਗਏ। ਸਤਿਬਚਨ ਸਿੰਘ ਏਨਾ ਕਹਿ ਵੈਰਾਗੀ ਹੋ ਗਏ। ਅੱਖਾਂ ਵਿਚੋਂ ਹੰਝੂਆਂ ਦੀ ਧਾਰਾ ਵਹਿ ਤੁਰੀ। ਸੋ ਜਦੋਂ ਕ੍ਰਿਪਾ ਹੋਣੀ ਹੋਵੇ। ਉਸ ਤੋਂ ਬਾਅਦ ਵੀ ਪਾਤਸ਼ਾਹ ਜੀ ਨੇ ਬੜੀ ਕ੍ਰਿਪਾ ਕੀਤੀ। ਸਤਿਬਚਨ ਸਿੰਘ ਹੁਰੀਂ ਇਕੱਠੇ ਹੋ ਹਵਨ ਕਰਨ ਲੱਗ ਪਏ। ਉਹਨਾਂ ਦੇ ਕਥਨ ਅਨੁਸਾਰ ਮਨ ਬਣਾਉਣ ਵਾਲਾ ਤਾਂ ਸਤਿਗੁਰੂ ਹੀ ਹੈ। ਉਹ ਜਿਹਦਾ ਮਨ ਬਣਾ ਦੇਵੇ । ਬਾਕੀ ਸਾਰੇ ਕੰਮ ਤੇ ਸਾਧਨ ਭਾਵੇਂ ਜ਼ਰੂਰ ਹਨ। ਕਹਿੰਦੇ ਹਨ - ''ਨਾਨਕ ਗੁਰ ਬਿਨ ਮਨੁ ਕਾ ਤਾਕ ਨ ਉਘੜੈ, ਅਵਰੁ ਨ ਕੁੰਜੀ ਹਥ॥'' ਬਾਕੀ ਜੇ ਮੂੰਹ ਤੋਂ ਕਹੀ ਜਾਈਏ ਮਨ ਮਨ ਕਰਕੇ ਮੰਨੀਏ ਨਾ ਤਾਂ ਉਹ ਗੱਲ ਨਹੀਂ ਬਣਦੀ। ਜਿਸ ਤਰ੍ਹਾਂ ਕਬੀਰ ਜੀ ਕਹਿੰਦੇ ਹਨ -

ਰਾਮ ਰਾਮ ਸਭੁ ਕੋ ਕਹੈ
ਕਹਿਆ ਰਾਮ ਨ ਹੋਇ।
ਗੁਰ ਪਰਸਾਦੀ ਰਾਮ ਮਨ ਵਸੈ
ਤ ਫਲ ਪਾਵੈ ਕੋਇ।

ਫਿਰ ਜਿਉਂ ਜਿਉਂ ਸਤਿਬਚਨ ਸਿੰਘ ਹਵਨ ਮਰਿਆਦਾ, ਭਜਨ ਬਾਣੀ ਵੱਲ ਵੱਧਦੇ ਗਏ, ਸੱਚੇ ਮਨੋਂ ਅਰਦਾਸ ਕਰਨੀ ਪੂਰੀ ਹੋਣੀ। ਸਤਿਬਚਨ ਸਿੰਘ ਨੇ ਜਿਸ ਕਿਸੇ ਦੀ ਵੀ ਅਰਦਾਸ ਹੋਣੀ ਨੋਟ ਕਰਨੀ, ਫਿਰ ਕੁੱਝ ਸਮੇਂ ਬਾਅਦ ਵੇਖਣਾ ਕਿ ਅਰਦਾਸ ਪੂਰੀ ਹੋਈ ਕਿ ਨਹੀਂ। ਫਿਰ ਇਕ ਵਾਰੀ ਦੀ ਗੱਲ ਹੈ -

ਇਕ ਘਰ ਹਵਨ ਹੋਇਆ। ਇਕ ਬੀਬੀ ਨੇ ਅਰਜ ਕੀਤੀ ਕਿ ਉਸਦੇ ਘਰ ਪੁੱਤਰ ਹੋਣ ਦੀ ਅਰਦਾਸ ਕਰੋ। ਸਤਿਬਚਨ ਸਿੰਘ ਦੁਚਿੱਤੀ ਵਿਚ ਪੈ ਗਿਆ ਕਿ ਅਰਦਾਸ ਬੜੀ ਔਖੀ ਹੈ ਕਿਤੇ ਏਦਾਂ ਨਾ ਹੋਵੇ ਕਿ ਉਸਦਾ ਸਾਰਾ ਕੀਤਾ ਹੋਇਆ ਭਜਨ ਉਸ ਅਰਦਾਸ ਦੀ ਕੀਮਤ ਬਣ ਜਾਵੇ। ਇਸ ਮਸਲੇ ਦਾ ਹੱਲ ਵੀ ਉਸ ਰੱਖਣਹਾਰ ਪ੍ਰਭੂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਰ ਦਿਤਾ। ਉਥੇ ਇਕ ਹੋਰ ਸਾਧ ਸੀ ਭਜਨ ਬੰਦਗੀ ਵਾਲਾ। ਉਸ ਨੇ ਉਸ ਨਾਲ ਆਪਣੇ ਮਨ ਦੀ ਗੱਲ ਸਾਂਝੀ ਕੀਤੀ। ਬਜੁਰਗ ਤਾਂ ਬਜੁਰਗ ਹੀ ਹੁੰਦਾ ਹੈ। ਉਸਨੇ ਆਪਣੀ ਮੱਤ ਅਨੁਸਾਰ ਸਮਝਾਇਆ ਕਿ -

''ਕਹਿੰਦੇ ਹਨ ਕਿ ਦਾਨ ਕੀਤਾ ਹੋਇਆ ਪੈਸਾ, ਅੰਨ, ਫਲ, ਕੁੱਝ ਵੀ ਹੋਵੇ, ਵੱਧਦਾ ਫੁੱਲਦਾ ਹੈ। ਜੇ ਤੂੰ ਭਜਨ ਦਾਨ ਵੀ ਕਰ ਦੇਵੇ ਤਾਂ ਵੀ ਤੇ ਉਹ ਵਧੇਗਾ ਫੁੱਲੇਗਾ ਹੀ। ਨਾਲੇ ਤੂੰ ਦੇਣਾ ਹੈ ਉਸਨੂੰ ਪੁੱਤਰ।'' ਸਤਿਬਚਨ ਸਿੰਘ ਨੂੰ ਉਸ ਦੀ ਗੱਲ ਵਿਚ ਸੱਚਾਈ ਨਜ਼ਰ ਆਈ। ਉਸ ਨੇ ਅਰਦਾਸ ਕਰ ਦਿਤੀ। ਉਸ ਪੜਦੇ ਢੱਕੇ ਗਰੀਬ ਨਿਵਾਜ਼ ਨੇ ਅਰਦਾਸ ਮੰਜੂਰ ਕੀਤੀ ਤੇ ਉਸ ਬੀਬੀ ਦੇ ਘਰ ਪੁੱਤਰ ਪੈਦਾ ਹੋਇਆ। ਫਿਰ ਇਕ ਹੋਰ ਬੀਬੀ ਦੀ ਅਰਦਾਸ ਗਲਤੀ ਨਾਲ ਹੋ ਗਈ। ਅਜੇ ਉਸਦੇ ਘਰ ਕੋਈ ਆਸ ਵੀ ਨਹੀਂ ਸੀ। ਬੜੇ ਚਿਰ ਬਾਅਦ ਉਹ ਬੀਬੀ ਮਿਲੀ ਤੇ ਉਸਨੂੰ ਪੁੱਛਿਆ ਗਿਆ ਤਾਂ ਉਸ ਨੇ ਦੱਸਿਆ ਕਿ ਉਸਦੇ ਘਰ ਸੱਚੀਂ ਪੁੱਤਰ ਦੀ ਦਾਤ ਮਿਲੀ ਹੈ। ਸੋ ਸਤਿਗੁਰੂ ਜੀ ਦੀ ਬਖ਼ਸ਼ਿਸ਼ ਸੀ। ਉਸ ਨੇ ਪਹਿਲਾਂ ਹੀ ਜੋ ਮੂੰਹੋ ਕੱਢਾ ਦਿਤਾ ਸੀ ਤੇ ਉਹ ਬਖ਼ਸ਼ਿਸ਼ ਏਨੀ ਹੋਣੀ ਹੀ ਸੀ। ਇਸ ਕਰਕੇ ਸਤਿਬਚਨ ਸਿੰਘ ਹੁਰਾਂ ਦਾ ਕਹਿਣਾ ਹੈ ਕਿ ਪੂਰੀ ਮਰਿਆਦਾ ਅਨੁਸਾਰ ਹਵਨ ਹੋਵੇ ਤੇ ਉਹਦੇ ਵਿਚ ਬੜੀ ਸ਼ਕਤੀ ਹੈ।

## ਹੋਰ ਸਾਖੀ :-

ਜਦੋ ਇਥੇ ਨਾਮ ਸਿਮਰਨ ਹੋਣ ਲੱਗ ਪਿਆ ਤਾਂ ਸਤਿਬਚਨ ਸਿੰਘ ਹੁਰਾਂ ਦੇ ਘਰ ਹੀ ਸਾਧ ਸੰਗਤ ਨੂੰ ਜਗ੍ਹਾ ਦੀ ਤੰਗੀ ਵੀ ਨਾ ਮਹਿਸੂਸ ਹੋਵੇ। ਜਿਸ ਨੂੰ ਜਿਥੇ ਵੀ ਜਗ੍ਹਾ ਮਿਲੇ ਉਹ ਉਥੇ ਹੀ ਆ ਕੇ ਬੈਠ ਜਾਵੇ ਤੇ ਭਜਵੀ ਠੀਕ, ਨਹੀਂ ਤੇ ਦੁੱਧ ਤਾਂ ਲਗਾਇਆ ਹੀ ਹੋਇਆ ਸੀ, ਉਹ ਸਾਰੇ ਦਾ ਸਾਰਾ ਸਾਧ ਸੰਗਤ ਨੂੰ ਵਰਤਾ ਦੇਣਾ।

ਸਤਿਬਚਨ ਸਿੰਘ ਹੁਰਾਂ ਦੇ ਰਿਸ਼ਤੇਦਾਰ ਹੀ ਸਨ ਪਰ ਉਹ ਸਨ ਰਾਧਾ ਸੁਆਮੀ। ਉਹਨਾਂ ਦੇ ਘਰ ਖੂਨ ਦੇ ਛਿੱਟੇ ਪੈਂਦੇ ਸਨ। ਉਹਨਾਂ ਨੇ ਸਤਿਬਚਨ ਸਿੰਘ ਨੂੰ ਆਖਿਆ ਕਿ ਜੇ ਤੁਸੀਂ ਇਜ਼ਾਜਤ ਦੇਵੋ ਤਾਂ ਅਸੀਂ ਵੀ ਏਥੇ ਆ ਜਾਇਆ ਕਰੀਏ ਭਜਨ ਕਰਨ। ਸਤਿਬਚਨ ਸਿੰਘ ਨੇ ਆਖਿਆ - ''ਜੀ ਆਇਆਂ ਨੂੰ। ਸਾਨੂੰ ਤਾਂ ਕੋਈ ਇਤਰਾਜ ਨਹੀਂ।'' ਜਦੋਂ ਉਹ ਆਏ ਤਾਂ ਥੋੜ੍ਹੀ ਦੇਰ ਬਾਅਦ ਹੀ ਉਹ ਤੇ ਉਹਦੀ ਘਰ ਵਾਲੀ ਹੋਰ ਹੀ ਤਰ੍ਹਾਂ ਮੂੰਹ ਵਿਚੋਂ ਆਵਾਜ਼ ਜਿਹੀ ਕੱਢਣ ਲੱਗ ਪਏ। ਸਤਿਬਚਨ ਸਿੰਘ ਹੁਰੀਂ ਘਬਰਾ ਗਏ ਕਿ ਇਹਨਾਂ ਨੂੰ ਕੀ ਹੋਣ ਲੱਗ ਪਿਆ ਹੈ ? ਉਹਨਾਂ ਦੇ ਨਾਲ ਇਕ ਹੋਰ ਸੀ। ਉਸ ਨੇ ਆਖਿਆ ਕਿ ਤੁਸੀਂ ਘਬਰਾਓ ਨਾ ਇਹ ਭਜਨ ਕਰਦੇ ਕਰਦੇ ਸਵਾਸ ਚੜ੍ਹਾਉਂਦੇ ਹਨ। ਇਹ ਯੋਗ ਸਾਧਨਾ ਦਾ ਇਕ ਤਰੀਕਾ ਹੈ। ਸੋ ਅੱਧੇ ਕੁ ਘੰਟੇ ਬਾਅਦ ਉਹ ਠੀਕ ਵੀ ਹੋ ਗਏ। ਫੇਰ ਉਹਨਾਂ ਨੇ ਆਪ ਹੀ ਦੱਸਿਆ ਕਿ ''ਏਥੋਂ ਕੁ ਤੱਕ ਤੇ ਅਸੀਂ ਪਹੁੰਚ ਹੀ ਗਏ ਹਾਂ।'' ਪਰ ਉਹਨਾਂ ਨੇ ਆਪਣੇ ਘਰ ਚਰਨ ਪਾਉਣ ਤੇ ਹਵਨ ਕਰਨ ਦੀ ਮੰਗ ਰੱਖੀ ਕਿਉਂਕਿ ਘਰ ਖੂਨ ਦੇ ਛਿੱਟੇ ਪੈਂਦੇ ਸਨ। ਸਤਿਬਚਨ ਸਿੰਘ ਅੰਦਰੋਂ ਡਰ ਗਿਆ ਕਿ ''ਭੂਤਾਂ ਪ੍ਰੇਤਾਂ ਦਾ ਕੰਮ ਹੈ ਕਿਤੇ ਉਹਨਾਂ ਦੁਆਲੇ ਹੀ ਭੂਤ ਪ੍ਰੇਤ ਨਾ ਹੋ ਜਾਣ।'' ਪਰ ਕ੍ਰਿਪਾ ਸਤਿਗੁਰੂ ਜੀ ਦੀ। ਇਕ ਹੋਰ ਨਾਮਧਾਰੀ ਸੰਤ ਸਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ ਨਾਲ ਉਹ ਸਿੱਖ ਸਜੇ ਹੋਏ ਸਨ।

ਉਹਨਾਂ ਨੂੰ ਵੀ ਸੱਦਿਆ ਤੇ ਗਏ ਉਹਨਾਂ ਦੇ ਘਰ ਹਵਨ ਕਰਨ। ਫਿਰ ਹਵਨ ਵੀ ਬਿਨਾ ਕਿਸੇ ਲਾਲਚ ਦੇ ਕਰਨਾ। ਘਿਓ ਵੀ ਘਰੋਂ ਲੈ ਕੇ ਜਾਣਾ। ਹਵਨ ਕੁੰਡ ਵੀ ਨਾਲ ਰੱਖਣਾ। ਘਰ ਵਾਲਿਆਂ ਨੂੰ ਸਿਰਫ ਪਤਾ ਉਦੋਂ ਲੱਗਣਾ ਜਦੋਂ ਹਵਨ ਵੀ ਹੋ ਜਾਣਾ। ਮਤਲਬ, ਨਿਸ਼ਕਾਮ, ਬਿਨਾ ਕੀਮਤ ਦੇ ਹਵਨ, ਨਿਰਾ ਬ੍ਰਹਮੰਡੀ ਹਵਨ। ਪਰ ਜਦੋਂ ਉਹਨਾਂ ਦੇ ਘਰ ਹਵਨ ਕਰਨ ਪਹੁੰਚੇ ਤਾਂ ਪਤਾ ਲੱਗਾ ਕਿ ਇਸ਼ਨਾਨ ਸਿਰਫ ਦੋ ਨੇ ਹੀ ਕੀਤਾ ਸੀ। ਕਿਉਂਕਿ ਰਸਤੇ ਵਿਚੋਂ ਉਹਨਾਂ ਨੂੰ ਜਲਦੀ ਨਾਲ ਉਠਾ ਕੇ ਲੈ ਗਏ ਸਨ। ਪਰ ਜਿਸ ਸਿੱਖ ਦੇ ਘਰ ਗਏ, ਉਸ ਆਖਿਆ ਕਿ ਮੇਰੇ ਘਰ ਚਾਰ ਬਾਥਰੂਮ ਨੇ। ਕਛਹਿਰੇ ਸਾਡੇ ਕੋਲ ਹਨ ਕਿਉਂਕਿ ਅਸੀਂ ਵੀ ਸਿੱਖ ਹਾਂ। ਕਛਹਿਰੇ ਲਓ ਤੇ ਇਸ਼ਨਾਨ ਕਰੋ। ਪਰ ਸਾਰਾ ਬੰਦੋਬਸਤ ਨਾ ਹੁੰਦਿਆਂ ਸਿੱਖਾਂ ਨੇ ਪੰਜ ਸ਼ਨਾਨਾਂ ਹੀ ਕੀਤਾ ਤੇ ਹਵਨ ਵਿਚ ਬੈਠ ਗਏ। ਹਵਨ ਹੋ ਗਿਆ। ਡਰਦਿਆਂ ਡਰਦਿਆਂ ਅਰਦਾਸ ਕੀਤੀ ਤੇ ਉਹਨਾਂ ਕੋਲੋਂ ਮੂੰਹ ਲੁਕੋ ਘਰ ਪਰਤ ਆਏ। ਫੇਰ ਉਹ ਆਏ। ਸਤਿਬਚਨ ਸਿੰਘ ਹੁਰੀਂ ਉਹਨਾਂ ਕੋਲੋਂ ਪਰ੍ਹੇ ਪਰ੍ਹੇ ਫਿਰਨ, ਸ਼ਰਮਿੰਦੇ ਹੋਏ ਹੋਏ ਕਿ ਅਰਦਾਸ ਤੇ ਪੂਰੀ ਹੋਈ ਨਹੀਂ ਹੋਣੀ, ਹਵਨ ਬਿਨਾ ਕਿਸੇ ਮਰਿਆਦਾ ਦੇ ਹੋਇਆ ਸੀ। ਉਹ ਰਾਧਾ ਸੁਆਮੀ ਜੋੜੀ ਬੜੀ ਪਰੇਸ਼ਾਨ ਹੋਈ। ਆਖਰ ਅੱਗੇ ਹੋ ਸਤਿਬਚਨ ਸਿੰਘ ਦਾ ਹੱਥ ਫੜ ਕਹਿਣ ਲੱਗੇ - ''ਸੰਤ ਜੀ ਤੁਸੀਂ ਸਾਨੂੰ ਇਗਨੋਰ ਕਰ ਰਹੇ ਹੋ (ਮਤਲਬ ਸਾਡੇ ਵੱਲ ਧਿਆਨ ਨਹੀਂ ਦੇ ਰਹੇ), ਸਾਡੇ ਕੋਲੋਂ ਕੀ ਗਲਤੀ ਹੋਈ ਹੈ ?''

ਸਤਿਬਚਨ ਸਿੰਘ ਨੇ ਸਾਰੀ ਹਾਲਤ ਦੱਸੀ ਜੋ ਉਹਨਾਂ ਦੇ ਮਨ ਦੀ ਹੋ ਰਹੀ ਸੀ। ਤਾਂ ਇਸ ਤੇ ਉਸ ਦੰਪਤੀ ਨੇ ਕਿਹਾ - ''ਸੰਤ ਜੀ, ਤੁਹਾਡੇ ਅਰਦਾਸ ਕਰਨ 'ਤੇ ਸਾਡੀ ਮਨੋਕਾਮਨਾ ਤਾਂ ਉਸੇ ਵਕਤ ਹੀ ਪੂਰੀ ਹੋ ਗਈ ਸੀ, ਜਦੋਂ ਦੇ ਤੁਸੀਂ ਹਵਨ ਕਰਕੇ ਆਏ ਹੋ। ਉਸ ਦਿਨ ਤੋਂ ਬਾਅਦ ਵਿਚ ਸਾਡੇ ਘਰ ਕਦੇ ਕੁੱਝ ਨਹੀਂ ਹੋਇਆ। ਭੂਤ ਪ੍ਰੇਤ ਤੇ ਉਹ ਰਸਤਾ ਹੀ ਛੱਡ ਗਏ ਹਨ।'' ਸਤਿਬਚਨ ਸਿੰਘ ਹੁਰਾਂ ਨੇ ਇਕ ਹੋਰ ਬਚਨ ਦੱਸਦਿਆਂ ਕਿਹਾ ਕਿ ਇਥੇ ਧਰਮਸ਼ਾਲਾ ਵਿਚ ਕਦੇ ਵਕਤ ਸਿਰ ਹਵਨ ਦੀ ਸਮਾਪਤੀ ਨਹੀਂ ਕਰਦੇ। ਮਰਿਆਦਾ ਤੇ ਮਰਿਆਦਾ ਹੀ ਹੈ। ਉਹ ਜਿੱਥੇ ਵੀ ਹਵਨ ਕਰਨ ਜਾਂਦੇ ਸਨ, ਐਨ ਵਕਤ ਸਿਰ ਭੋਗ ਪਾਉਂਦੇ ਹਨ। ਇਹੋ ਕਾਰਨ ਸੀ ਕਿ ਬਿਨਾ ਇਸ਼ਨਾਨ ਕੀਤੇ ਹਵਨ ਵਿਚ ਬੈਠ ਗਏ।

ਇਕ ਵਾਰੀ ਮਨ ਦਾ ਸ਼ੰਕਾ ਕੱਢਣ ਲਈ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਅਰਜ ਬੇਨਤੀ ਕੀਤੀ - ''ਗਰੀਬ ਨਿਵਾਜ਼ ਜੀਓ, ਅੰਮ੍ਰਿਤ ਵੇਲਾ ਕਦੋਂ ਹੁੰਦਾ ਹੈ ?'' ਪਾਤਸ਼ਾਹ ਤਾਂ ਪਾਤਸ਼ਾਹ ਹੀ ਹੁੰਦਾ ਹੈ ਉਸ ਦੇ ਸਮਝਾਉਣ ਦਾ ਢੰਗ ਹੀ ਨਿਰਾਲਾ ਹੁੰਦਾ ਹੈ। ਆਪ ਜੀ ਨੇ ਸਤਿਬਚਨ ਸਿੰਘ ਨੂੰ ਹੀ ਪੁੱਛਿਆ - ''ਸਤਿਬਚਨ ਸਿੰਘ, ਤੂੰ ਅਖਬਾਰ ਪੜ੍ਹਦਾ ਹੁੰਦੈ।'' ''ਜੀ ਗਰੀਬ ਨਿਵਾਜ਼।''

ਫਿਰ ਦੇਖ ਲਿਆ ਕਰ, ਉਹਦੇ ਵਿਚ ਸਨਰਾਈਜ਼ ਕਿੰਨੇ ਵਕਤ ਤੇ ਲਿਖਿਆ ਹੁੰਦਾ ਹੈ। ਜਿੰਨੇ ਵਜੇਂ ਸਨਰਾਈਜ਼ ਹੁੰਦਾ ਹੈ ਉਸ ਤੋਂ ਸਾਢੇ ਤਿੰਨ ਘੰਟੇ ਪਹਿਲਾਂ ਅੰਮ੍ਰਿਤ ਵੇਲਾ ਹੁੰਦਾ ਹੈ। ਵਾਹ ਬਖ਼ਸ਼ਿਸ਼ ਸਤਿਗੁਰੂ ਜੀ ਦੀ, ਸਮਝਾਉਣ ਦਾ ਢੰਗ। ਨਹੀਂ ਰੀਸਾਂ ਤੇਰੀਆਂ ਧੰਨ ਸਤਿਗੁਰੂ ਜਗਜੀਤ ਸਿੰਘ ਜੀ।

ਫੇਰ ਸਤਿਬਚਨ ਸਿੰਘ ਨੇ ਵਾਦ-ਵਿਵਾਦ ਵਿਚ ਪੈਂਦਿਆਂ ਸੁਆਲ ਕੀਤਾ - ''ਪਾਤਸ਼ਾਹ ਜੀਓ, ਏਧਰ ਮੰਨ ਲਿਆ ਸਨਰਾਈਜ਼ ਹੈ ਤੇ ਦੂਜੇ ਪਾਸੇ ਜਿਥੇ 4-5 ਘੰਟਿਆਂ ਦਾ ਜਾਂ 8-8 ਘੰਟਿਆਂ ਦਾ ਫਰਕ ਹੈ, ਉਥੇ ਅੰਮ੍ਰਿਤ ਵੇਲੇ ਦਾ ਕੀ ਬਣੂੰ ?'' ਤਾਂ ਪਾਤਸ਼ਾਹ ਜੀ ਹੁਕਮ ਕੀਤਾ - ''ਨਹੀਂ ਇਥੇ ਇਹ ਤੇਰੇ ਲਈ ਸਨਰਾਈਜ਼ ਹੈ।''ਵਾਹ ਨਹੀਂ ਰੀਸਾਂ ਤੇਰੀਆਂ। ਸੋ ਸਤਿਬਚਨ ਸਿੰਘ ਹੁਰੀਂ ਉਹਨਾਂ ਦਿਨਾਂ ਵਿਚ ਸਨਰਾਈਜ਼ ਤੇ ਅੰਮ੍ਰਿਤ ਵੇਲੇ ਤੇ ਪੂਰੀ ਤਰ੍ਹਾਂ ਚਲਦੇ ਸਨ। ਸੋ ਉਸ ਰਾਧਾ ਸੁਆਮੀ ਦੰਪਤੀ ਨੇ ਦੱਸਿਆ ਕਿ ''ਜਿਸ ਦਿਨ ਤੁਸੀਂ ਹਵਨ ਕਰਕੇ ਗਏ ਉਹਨਾਂ ਦੇ ਘਰੋਂ ਬੜੀ ਸੁਹਣੀ ਸੁਗੰਧੀ ਜਿਹੀ ਆਉਣ ਲੱਗ ਪਈ।''

ਸਤਿਬਚਨ ਸਿੰਘ ਨੇ ਉਹਨਾਂ ਦੀ ਗੱਲ ਕੱਟੀ ਤੇ ਕਿਹਾ - ''ਸੁਗੰਧੀ ਦੀ ਕਿਹੜੀ ਗੱਲ ਹੈ, ਸੁਗੰਧੀ ਤੇ ਆਪੇ ਹੀ ਆਉਣੀ ਸੀ, ਕਿਉਂਕਿ ਜਿਹੜੀ ਸਮੱਗਰੀ ਹਵਨ ਵਿਚ ਬਲਦੀ ਹੈ ਉਸ ਵਿਚ ਸੁਗੰਧੀ ਹੁੰਦੀ ਹੈ।''

ਉਹਨਾਂ ਆਖਿਆ - ''ਨਹੀਂ ਉਹ ਸੁਗੰਧੀ ਹੋਰ ਹੀ ਸੀ, ਕਹਿੰਦੇ ਹਨ ਜਦੋਂ ਕੋਈ ਮਹਾਤਮਾ ਵੱਡਾ ਸਾਧ ਭਜਨ ਬੰਦਗੀ ਵਾਲਾ ਚੜ੍ਹਾਈ ਕਰ ਜਾਂਦਾ ਹੈ ਤਾਂ ਉਸਦੇ ਸਰੀਰ ਵਿਚੋਂ ਵੀ ਏਦਾਂ ਦੀ ਵਧੀਆ ਸੁਗੰਧੀ ਆਉਂਦੀ ਹੈ।''

ਫਿਰ ਉਹਨਾਂ ਨੇ ਅਰਜ ਕੀਤੀ ਕਿ ''ਜਦੋਂ ਸਤਿਗੁਰੂ ਜੀ ਆਉਣ ਤਾਂ ਸਾਡੇ ਘਰ ਵੀ ਚਰਨ ਜ਼ਰੂਰ ਪਾਉਣ।'' ਉਹਨਾਂ ਦਾ ਵੀ ਲਿਸਟ ਵਿਚ ਨਾਮ ਲਿਖਿਆ ਗਿਆ ਪਰ ਨਾਮ ਅਖੀਰ ਵਿਚ ਸੀ। ਸਾਰਿਆਂ ਦੇ ਘਰ ਚਰਨ ਪੈ ਗਏ।

ਸਤਿਬਚਨ ਸਿੰਘ ਨੇ ਝੂਠ ਬੋਲਦਿਆਂ ਅਰਜ ਕੀਤੀ - ''ਪਾਤਸ਼ਾਹ ਜੀਓ, ਆਹ ਇਕ ਘਰ ਚਰਨ ਪਾਉਣ ਲਈ ਰਹਿ ਗਿਆ ਹੈ, ਨੇੜੇ ਹੀ ਹੈ।'' ਪਰ ਘਰ ਦੂਰ ਸੀ। ਪਾਤਸ਼ਾਹ ਜੀ ਨੇ ਰਸਤੇ ਵਿਚ ਹੀ ਹੁਕਮ ਕੀਤਾ - ''ਦੇਰ ਹੋ ਗਈ ਹੈ ਪਿੱਛੇ ਨਿਤਨੇਮ ਦੀ ਅਰਦਾਸ ਤਾਂ ਕਰਾ ਛੱਡਣੀ ਸੀ।''

ਫਿਰ ਉਹਨਾਂ ਦੇ ਘਰ ਭਾਈ ਸੋਭਾ ਸਿੰਘ ਹੁਰਾਂ ਦੀਆਂ ਬਣੀਆਂ ਹੋਇਆਂ ਬੜੀਆਂ ਸੁਹਣੀਆਂ ਸੁਹਣੀਆਂ ਗੁਰੂ ਨਾਨਕ ਦੇਵ ਜੀ ਦੀਆਂ, ਗੁਰੂ ਗੋਬੰਦ ਸਿੰਘ ਜੀ ਦੀਆਂ ਫੋਟੋਆਂ ਲੱਗੀਆਂ ਹੋਈਆਂ ਸਨ। ਪਾਤਸ਼ਾਹ ਜੀ ਨੇ ਚਰਨ ਪਾਏ, ਹੁਕਮ ਕੀਤਾ - ''ਏਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀਆਂ ਫੋਟੋਆਂ ਲਗਾਓ।''

ਪਾਤਸ਼ਾਹ ਜੀ ਬਾਹਰ ਆ ਗੱਡੀ ਤੇ ਸਵਾਰ ਹੋ ਕੇ ਚਲੇ ਗਏ। ਦੂਜੀ ਗੱਡੀ ਵਿਚ ਜਦੋਂ ਸਤਿਬਚਨ ਸਿੰਘ ਹੁਰੀਂ ਬੈਠਣ ਲੱਗੇ ਤਾਂ ਉਸ ਸਿੱਖ ਨੇ ਆ ਕੇ ਫੜ ਲਿਆ। ਕੁੜਤੇ ਤੋਂ ਖਿੱਚ ਗੱਡੀ ਚੋਂ ਉਤਾਰ ਲਿਆ, ਕਹਿਣ ਲੱਗਾ - ''ਆਓ ਮੇਰੇ ਘਰ,

ਤੁਸੀਂ ਕਹਿੰਦੇ ਸਉ ਸਮੱਗਰੀ ਦੀ ਸੁਗੰਧੀ ਹੈ ਏਥੋ ਸਾਰੇ ਘਰ ਵਿਚੋਂ, ਕਿੱਦਾਂ ਦੀ ਖੁਸ਼ਬੂ ਆ ਰਹੀ ਹੈ। ਸਤਿਬਚਨ ਸਿੰਘ ਨੂੰ ਉਹ ਆਪਣੇ ਇਕ ਇਕ ਕਮਰੇ ਵਿਚ, ਟਾਇਲਟ ਵਿਚ, ਰਸੋਈ ਵਿਚ ਲੈ ਕੇ ਗਿਆ। ਸੱਚੀ ਮੁੱਚੀ ਹਰੇਕ ਥਾਂ ਤੋਂ ਬਹੁਤ ਸੁਹਣੀ ਅਜੀਬ ਹੀ ਤਰ੍ਹਾਂ ਦੀ ਖੁਸ਼ਬੂ ਆ ਰਹੀ ਸੀ। ਚਮੇਲੀ ਦੀਆਂ ਕਲੀਆਂ ਦੀ ਜਿਵੇਂ ਖੁਸ਼ਬੂ ਹੁੰਦੀ ਹੈ। ਫਿਰ ਉਹ ਕਹਿਣ ਲੱਗਾ ਕਿ ਹਵਨ ਵਾਲੇ ਦਿਨ ਇਸੇ ਤਰ੍ਹਾਂ ਦੀ ਹੀ ਖੁਸ਼ਬੂ ਆ ਰਹੀ ਸੀ। ਕਹਿੰਦੇ ਹਨ ਕਿ ਰੰਧਾਵਾ ਜੀ ਜਦੋਂ ਕੈਲੀਫੋਰਨੀਆ ਗਏ ਤਾਂ ਉਥੇ ਪਰਮਹੰਸ ਜੀ ਚੜ੍ਹਾਈ ਕਰ ਗਏ ਸਨ। ਉਥੇ ਉਹਨਾਂ ਨੇ ਉਹਨਾਂ ਦਾ ਮ੍ਰਿਤਕ ਸਰੀਰ ਬਿਨਾ ਕੁੱਝ ਲਾਏ ਰੱਖਿਆ ਹੋਇਆ ਸੀ ਤੇ ਕਹਿੰਦੇ ਹਨ ਕਿ ਉਹਨਾਂ ਦੀ ਦੇਹ ਵਿਚੋਂ ਵੀ ਏਦਾਂ ਦੀ ਹੀ ਖੁਸ਼ਬੂ ਆ ਰਹੀ ਸੀ।

## ਹੋਰ ਸਾਖੀ :-

ਇਕ ਦਿਨ ਸਤਿਬਚਨ ਸਿੰਘ ਹੁਰਾਂ ਦੀ ਲੜਕੀ ਡਾ. ਤੇਜਿੰਦਰ ਕੌਰ ਉਹਨਾਂ ਨੂੰ ਕਹਿਣ ਲੱਗੀ ਕਿ ਉਹ ਉਹਨਾਂ ਦੀ ਇਕ ਛੁੱਟੀ ਕਰਾ ਕੇ ਉਹਨਾਂ ਨੂੰ ਫਰਾਂਸ ਦੇ ਨੇੜੇ ਇਕ ਜਗ੍ਹਾ ਹੈ, ਜਿਥੇ ਨੈਪੋਲੀਅਨ ਬੋਨੋਪਾਟਾ ਵੀ ਮੈਡੀਟੇਰੀਅਨ ਹੋਇਆ ਹੈ, ਉਥੇ ਲੈ ਕੇ ਚੱਲੇਗੀ। ਉਹ ਉਹਦੇ ਨਾਲ ਜਾਣ ਲਈ ਤੁਰ ਪਏ। ਉਥੇ ਇਕ ਪਹਾੜੀ ਜਿਹੀ ਸੀ। ਉਸ ਥਾਂ ਤੇ ਉਹ ਟੂਰਿਸਟ ਪੈਸੈਂਟ ਠਹਿਰਾਉਂਦੇ ਸਨ। ਉਹਨਾਂ ਦੀ ਲੜਕੀ ਦੀ ਇਕ ਮੁਸਲਮਾਨੀ ਸਹੇਲੀ ਸੀ। ਉਸ ਕੁੜੀ ਨੇ ਜਦੋਂ ਸਤਿਬਚਨ ਸਿੰਘ ਨੂੰ ਸਿੱਧੀ ਦਸਤਾਰ ਵਿਚ ਵੇਖਿਆ ਤਾਂ ਕਹਿਣ ਲੱਗੀ - ''ਤੁਸੀਂ ਉਹੀ ਹੋ ਨਾ ਜਿਹਨਾਂ ਨੇ ਇੰਗਲੈਂਡ ਵਿਚ ਮੀਂਹ ਪੁਆਇਆ ਸੀ ?'' ਸਤਿਬਚਨ ਸਿੰਘ ਨੇ ਕਿਹਾ ਕਿ ''ਅਸੀਂ ਤੇ ਮੀਂਹ ਨਹੀਂ ਪੁਆ ਸਕਦੇ, ਉਹ ਤੇ ਸਾਡੇ ਗੁਰੂ ਜੀ ਹਨ।'' ਫਿਰ ਉਸ ਮੁਸਲਮਾਨ ਸਹੇਲੀ ਨੇ ਦੱਸਿਆ ਕਿ ਉਥੇ ਵੀ ਬਾਰਸ਼ ਦੀ ਔੜ ਲੱਗ ਗਈ। ਸਾਰੇ ਈਸਾਈ ਤੇ ਹੋਰ ਧਰਮਾਂ ਦੇ ਲੋਕਾਂ ਨੇ ਇਕੱਠੇ ਹੋ ਕੇ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਫੋਟੋਆਂ ਵਾਲੀਆਂ ਅਖਬਾਰਾਂ ਸਾਹਮਣੇ ਰੱਖ ਕੇ ਪ੍ਰਾਰਥਨਾ ਕੀਤੀ ਤਾਂ ਉਥੇ ਵੀ ਬਾਰਸ਼ ਪੈ ਗਈ। ਫਿਰ ਉਹ ਕੁੜੀ ਨਾਲ ਹੀ ਵਾਪਸ ਆਈ। ਏਅਰਪੋਰਟ ਤੇ ਸਾਰਿਆਂ ਦਾ ਸਾਮਾਨ ਆ ਗਿਆ ਤੇ ਉਹਦਾ ਨਾ ਆਇਆ। ਉਹ ਅੰਗਰੇਜੀ ਭਾਸ਼ਾ ਵਿਚ ਹੀ ਕਹਿਣ ਲੱਗੀ - ''ਆਪਣੇ ਗੁਰੂ ਅੱਗੇ ਅਰਦਾਸ ਕਰੋ, ਮੇਰਾ ਸਾਮਾਨ ਵੀ ਆ ਜਾਵੇ।'' ਅੱਗੋਂ ਸਤਿਬਚਨ ਸਿੰਘ ਹੁਰਾਂ ਨੇ ਕਿਹਾ - ਧੰਨ ਸਤਿਗੁਰੂ ਰਾਮ ਸਿੰਘ ਜੀ ! ਤੇ ਸਾਮਾਨ ਉਹਦੇ ਅੱਗੇ। ਉਹ ਹੈਰਾਨ ਹੋ ਕੇ ਕਹਿਣ ਲੱਗੀ ਇਸ ਤਰ੍ਹਾਂ ਹੋਇਆ ਜਿਸ ਤਰ੍ਹਾਂ ਕਿਸੇ ਨੇ ਮੇਰੇ ਅੱਗੇ ਸਾਮਾਨ ਸੁੱਟ ਦਿਤਾ ਹੈ। ਉਸ ਨੇ ਪੈਸੇ ਦਿਤੇ। ਸਤਿਬਚਨ ਸਿੰਘ ਹੁਰਾਂ ਪੈਸੇ ਵਾਪਸ ਕਰਦਿਆਂ ਕਿਹਾ ਕਿ ਇਹ ਪੈਸੇ ਤੂੰ ਕਿਸੇ ਮਸੀਤ ਵਿਚ ਜਾ ਕੇ ਮੱਥਾ ਟੇਕ ਦੇਈਂ। ਫਿਰ ਕੁੱਝ ਦਿਨਾਂ ਬਾਅਦ ਸਤਿਬਚਨ ਸਿੰਘ ਹੁਰਾਂ ਨੂੰ ਵਾਪਸ ਆ ਗਿਆ ਉਹ ਚੈਕ ਜਿਹੜਾ ਉਹ ਫਰਾਂਸ ਜਾ ਕੇ ਰਹੇ ਸੀ ਤੇ ਮਕਾਨ ਦਾ ਕਿਰਾਇਆ ਵਗੈਰਾ ਸੀ। ਮਤਲਬ ਫਰਾਂਸ ਦੇ ਲੋਕ ਏਨੇ ਪ੍ਰਭਾਵਿਤ ਹੋਏ।

ਫਿਰ ਬਾਰਸ਼ ਪੁਆਉਣ ਦੀ ਗੱਲ ਦੱਸਣ ਤੋਂ ਬਾਅਦ ਵਿਚ ਉਹਨਾਂ ਇਕ ਹੋਰ ਕੌਤਕ ਦੱਸਿਆ ਕਿ ਬਰਸਾਤ ਹੋ ਚੁੱਕੀ ਸੀ। ਬਾਅਦ ਦੀ ਗੱਲ ਹੈ। ਸਤਿਬਚਨ ਸਿੰਘ ਹੁਰੀਂ ਆਪਣੀ ਗੱਡੀ ਵਿਚ ਆ ਰਹੇ ਸਨ। ਅੱਗੇ ਇਕ ਗੋਰੇ ਦੀ ਗੱਡੀ ਰੁਕੀ। ਉਹ ਅੱਧਾ ਕੁ ਗੱਡੀ ਵਿਚੋਂ ਬਾਹਰ ਨਿਕਲਿਆ ਤੇ ਉਧਰੋਂ ਸਤਿਬਚਨ ਸਿੰਘ ਵੀ ਅੱਧਾ ਕੁ ਗੱਡੀ ਵਿਚੋਂ ਬਾਹਰ ਨਿਕਲਿਆ। ਉਸ ਗੋਰੇ ਨੇ ਪੁੱਛਿਆ - ''ਤੁਸੀਂ ਸਾਨੂੰ ਉਸ ਨਾਲ ਮਿਲਾ ਸਕਦੇ ਹੋ, ਜਿਸ ਨੇ ਮੀਂਹ ਪੁਆਇਆ ਹੈ।'' ਤੇ ਏਨੇ ਨੂੰ ਪਤਾ ਨਹੀਂ ਕਿਥੋਂ ਇਕ ਹੋਰ ਬੱਦਲੀ ਜਿਹੀ ਆ ਗਈ ਤੇ ਉਸ ਨੇ ਉਹਨੂੰ ਵੀ ਭਿਉਂ ਦਿਤਾ ਤੇ ਸਤਿਬਚਨ ਸਿੰਘ ਨੂੰ ਵੀ। ਦੋਵੇਂ ਆਪਣੀ ਆਪਣੀ ਗੱਡੀ ਵਿਚ ਅੰਦਰ ਹੋ ਗਏ। ਗੋਰਾ ਹੈਰਾਨ ਕਿ ਇਹ ਸਾਰੇ ਹੀ ਮੀਂਹ ਪੁਆ ਸਕਦੇ ਹੈ।

ਫਿਰ ਉਹਨਾਂ ਨੇ ਡਾਕਟਰ ਮੂਸਾ ਜੀ ਬਾਰੇ ਦੱਸਿਆ ਕਿ ਉਹ ਆਪਣੇ ਨਾਲ ਏਥੇ ਬੜੇ ਸਾਰੇ ਐਕਸਰੇ ਵਗੈਰਾ ਲੈ ਕੇ ਆਏ ਸਨ ਜੋ ਕਿ ਬੜੇ ਅਸਾਧ ਰੋਗ ਠੀਕ ਹੋਏ ਸਨ। ਜਦ ਮੂਸਾ ਜੀ ਨੂੰ ਪੁੱਛਿਆ ਗਿਆ ਕਿ ਉਹਨਾ ਨੇ ਇਹਨਾਂ ਮਰੀਜਾਂ ਦਾ ਇਲਾਜ ਕਿਸ ਤਰ੍ਹਾਂ ਕੀਤਾ ਤਾਂ ਮੂਸਾ ਜੀ ਨੇ ਦੱਸਿਆ ਕਿ ''ਮੈਂ ਤਾਂ ਸਿਰਫ ਵਿਟਾਮਿਨ ਦੀ ਗੋਲੀ ਹੀ ਦੇ ਛੱਡਦਾ ਸਾਂ ਕ੍ਰਿਪਾ ਤਾਂ ਸਤਿਗੁਰੂ ਜੀ ਨੇ ਹੀ ਕੀਤੀ ਹੈ।'' ਸਤਿਬਚਨ ਦੀ ਲੜਕੀ ਤੇਜਿੰਦਰ ਕੌਰ ਖੁਦ ਵੀ ਡਾਕਟਰ ਸੀ। ਉਸਦੇ ਕੰਪਾਉਂਡ ਦੇ ਨਾਲ ਹੀ ਮੂਸਾ ਦੀ ਪ੍ਰੈਕਟਿਸ ਚਲਦੀ ਸੀ। ਉਥੇ ਸੱਚੇ ਪਾਤਸ਼ਾਹ ਜੀ ਵੀ ਦਰਸ਼ਨ ਦੇ ਰਹੇ ਸਨ। ਪਾਤਸ਼ਾਹ ਜੀ ਨੇ ਸਾਰਿਆਂ ਨੂੰ ਭਜਨ ਕਰਨ ਲਈ ਕਿਹਾ। ਹੁਕਮ ਕੀਤਾ ਕਿ ਉਹ ਢਾਈ ਮਿੰਟ ਚੁੱਪ ਰਹਿਣਗੇ। ਪਾਤਸ਼ਾਹ ਜੀ ਨੇ ਢਾਈ ਮਿੰਟ ਮੌਨ ਰੱਖਿਆ। ਫਿਰ ਮੂਸਾ ਜੀ ਨੂੰ ਹੁਕਮ ਹੋਇਆ ਕਿ ''ਇਹਨਾਂ ਨੂੰ ਦੱਸੋ ਕਿ ਕੀ ਹੋਇਆ ਹੈ ?'' ਮੂਸਾ ਜੀ ਨੇ ਦੱਸਿਆ ਕਿ ਪਾਤਸ਼ਾਹ ਜੀ ਨੇ ਢਾਈ ਮਿੰਟ ਸਵਾਸ ਰੋਕੇ ਸਨ। ਇਸ ਦੌਰਾਨ ਉਹਨਾਂ ਵਿਚ ਜਿਹੜੀ ਚੁੰਬਕੀ ਸ਼ਕਤੀ ਉਤਪੰਨ ਹੋਈ ਹੈ, ਉਹ ਸਾਨੂੰ ਉਹਨਾਂ ਵੱਲ ਖਿੱਚਦੀ ਹੈ। ਸੋ ਧੰਨ ਹਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ! ਉਹ ਕੋਈ ਮਨੁੱਖੀ ਜਾਮੇ ਵਿਚ ਸਿਰਫ ਮਨੁੱਖ ਹੀ ਥੋੜ੍ਹੇ ਹੈ, ਉਹ ਤੇ ਦੈਵੀ ਸ਼ਕਤੀ ਦੇ ਜਨਮ ਦਾਤਾ, ਖੰਡਾਂ ਬ੍ਰਹਿਮੰਡਾਂ ਦੇ ਮਾਲਕ ਅਕਾਲ ਪੁਰਖ ਹਨ।

ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ !

# ਸਤਿਗੁਰ ਨੇ ਕ੍ਰਿਪਾ ਕਰ ਦਿੱਤੀ ਹੈ, ਤੁਹਾਨੂੰ ਹੋਰ ਇਲਾਜ ਦੀ ਲੋੜ ਨਹੀਂ

**ਸੰਬੰਧਤ ਸੰਤ ਲਖਬੀਰ ਸਿੰਘ ਜੀ, ਸਿਰਸਾ**

ਸੰਤ ਲਖਬੀਰ ਸਿੰਘ ਜੀ ਸਿਰਸੇ ਵਾਲੇ ਨਾਮਧਾਰੀ ਪਰਿਵਾਰ ਵਿਚੋਂ ਹਨ। ਇਹਨਾਂ ਨੂੰ ਸ੍ਰੀ ਜੀਵਨ ਨਗਰ ਇਲਾਕੇ ਵਿਚ ਕੁੱਝ ਕੁ ਸੇਵਾਵਾਂ ਦਿਤੀਆਂ ਗਈਆਂ ਹਨ। ਜਿਵੇਂ ਕਿ ਟੈਲੀਫੋਨ ਦੀ ਸੇਵਾ ਜਿਸ ਨੂੰ ਇਹ ਬੜੀ ਬਾਖੂਬੀ ਨਾਲ ਨਿਭਾਉਂਦੇ ਹਨ। ਸ੍ਰੀ ਸਤਿਗੁਰੂ ਜੀ ਵਲੋਂ ਕੋਈ ਸੰਦੇਸ਼ ਹੋਵੇ ਜਾਂ ਸਾਧ ਸੰਗਤ ਦਾ ਕੋਈ ਸੁਨੇਹਾ, ਉਸੇ ਵੇਲੇ ਸਕੂਟਰ ਤੇ ਪੈਦਲ ਜਾਂ ਹੋਰ ਕਿਸੇ ਤਰੀਕੇ ਰਾਹੀਂ ਪਹੁੰਚਾਉਣ ਲਈ ਤੱਤਪਰ ਰਹਿੰਦੇ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਇਸ ਹੋਣਹਾਰ ਸਿੱਖ ਨੂੰ ਆਪਣੇ ਗੁਰੂ ਉਤੇ ਪੂਰਨ ਆਸਥਾ ਹੈ।

ਸੰਤ ਲਖਬੀਰ ਸਿੰਘ ਜੀ ਹੁਰੀਂ ਦੱਸਦੇ ਹਨ ਕਿ ਉਹ ਦਿੱਲੀ ਵਿਆਹੇ ਹੋਏ ਹਨ। ਦਿੱਲੀ ਰਮੇਸ਼ ਨਗਰ, ਨਾਮਧਾਰੀ ਕਾਲੋਨੀ ਵਿਚ ਉਹਨਾਂ ਦਾ ਸਾਲਾ ਗੁਰਦਿਆਲ ਸਿੰਘ ਤੇ ਉਹਨਾਂ ਦੇ ਘਰੋਂ ਬੀਬੀ ਪਰਮਜੀਤ ਕੌਰ ਹੈ। ਉਹਨਾਂ ਦੇ ਘਰ ਲੜਕਾ ਪੈਦਾ ਹੋਇਆ। ਲੜਕੇ ਦਾ ਪੈਦਾਇਸ਼ੀ ਖੂਨ ਨਹੀਂ ਬਣਦਾ ਸੀ। ਸਰ ਗੰਗਾਰਾਮ ਹਸਪਤਾਲ ਦਿੱਲੀ ਵਿਖੇ ਦਿਖਾਇਆ ਗਿਆ। ਉਹਨਾਂ ਦੀ ਰਿਪੋਰਟ ਅਨੁਸਾਰ ਬੱਚੇ ਦੇ ਬਲੱਡ ਸੈਲ ਹੀ ਨਹੀਂ ਬਣਦੇ ਸਨ। ਹਸਪਤਾਲ ਬਹੁਤ ਮਹਿੰਗਾ ਹੈ, ਫਿਰ ਵੀ ਕਾਕੇ ਦਾ ਇਲਾਜ ਤਾਂ ਕਰਵਾਉਣਾ ਹੀ ਸੀ। ਗੰਗਾ ਰਾਮ ਹਸਪਤਾਲ ਦੇ ਹੀ ਇਕ ਡਾਕਟਰ ਨੇ ਕਿਹਾ – ''ਤੁਸੀਂ ਇਥੇ ਕਾਕੇ ਨੂੰ ਲੈ ਕੇ ਕਿੱਥੇ ਤੁਰੇ ਫਿਰਦੇ ਹੋ, ਇਹਦਾ ਇਲਾਜ ਤੇ ਮੈਡੀਕਲ ਹਸਪਤਾਲ ਹੈ। ਉਥੇ ਲੈ ਜਾਓ।'' ਕਾਕੇ ਨੂੰ ਮੈਡੀਕਲ ਹਸਪਤਾਲ ਲਿਜਾਂਦਾ ਗਿਆ। ਮੈਡੀਕਲ ਵਾਲਿਆਂ ਨੇ ਚੈਕ ਅੱਪ ਕੀਤਾ ਤੇ ਇਕ ਟੀਕਾ ਜੋ ਕਿ 800 ਜਾਂ 900 ਰੁਪਏ ਦਾ ਆਉਂਦਾ ਸੀ, ਉਹ ਹਰ ਮਹੀਨੇ ਨਿਸਚਤ ਕੀਤੀ ਤਾਰੀਖ ਤੇ ਲਗਵਾਉਣਾ ਜ਼ਰੂਰੀ ਦੱਸਿਆ। ਇਹ ਇਲਾਜ ਕਈ ਮਹੀਨੇ ਤਕ ਜਾਰੀ ਰਿਹਾ।

ਇਕ ਦਿਨ ਬੀਬੀ ਪਰਮਜੀਤ ਨੇ ਸੰਤ ਲਖਬੀਰ ਸਿੰਘ ਨੂੰ ਆਖਿਆ ਕਿ ''ਤੁਹਾਡੇ ਇਥੇ ਸਤਿਗੁਰੂ ਸੱਚੇ ਪਾਤਸ਼ਾਹ ਜੀ ਦਰਸ਼ਨ ਦਿੰਦੇ ਰਹਿੰਦੇ ਹਨ। ਤੁਸੀਂ ਸੱਚੇ ਪਾਤਸ਼ਾਹ ਜੀ ਅੱਗੇ ਕਾਕੇ ਦੀ ਦੇਹ ਅਰੋਗਤਾ ਲਈ ਅਰਜ ਕਰੋ ਖਾਂ।'' ਸੰਤ ਲਖਬੀਰ ਸਿੰਘ ਨੇ ਕਿਹਾ ਕਿ ''ਇਥੇ ਦਿੱਲੀ ਸੱਚੇ ਪਾਤਸ਼ਾਹ ਜੀ ਆਉਂਦੇ ਰਹਿੰਦੇ ਹਨ, ਇਥੇ ਅਰਜ ਕਰ ਲੈ।'' ਪਰ ਬੀਬੀ ਨੇ ਹਿਚਕਿਚਾਹਟ ਮਹਿਸੂਸ ਕਰਦਿਆਂ ਕਿਹਾ – ''ਮੈਂ ਕਦੇ ਅਰਜ ਕੀਤੀ ਨਹੀਂ, ਇਸ ਕਰਕੇ ਤੁਸੀਂ ਹੀ ਇਹ ਕ੍ਰਿਪਾ ਕਰਵਾ ਦਿਓ।''

ਸੰਤ ਲਖਬੀਰ ਸਿੰਘ ਜੀ ਕਹਿਣ ਲੱਗੇ – ''ਅੱਛਾ, ਕਦੇ ਮੌਕਾ ਬਣਿਆ ਏਥੇ ਪਾਤਸ਼ਾਹ ਜੀ ਦੇ ਦਰਸ਼ਨ ਦੇਣ ਦਾ ਤਾਂ ਤੂੰ ਵੀ ਏਥੇ ਹੀ ਆ ਜਾਵੀਂ।'' ਸਾਧਾਂ ਦੇ ਬੋਲ ਵੀ ਪੂਰੇ ਹੋ ਹੀ ਜਾਂਦੇ ਹਨ। ਰੱਬ ਸਬੱਬੀ ਇਹ ਵੀ ਮੌਕਾ ਬਣ ਗਿਆ। ਸੱਚੇ ਪਾਤਸ਼ਾਹ ਜੀ ਨੇ ਸਿਰਸੇ ਇਲਾਕੇ ਵਿਚ ਦਰਸ਼ਨ ਦਿਤੇ। ਕੁਦਰਤੀ ਬੀਬੀ ਪਰਮਜੀਤ ਕੌਰ ਵੀ ਕਾਕੇ ਨੂੰ ਲੈ ਕੇ ਉਥੇ ਹੀ ਗਈ ਹੋਈ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਨਮੁੱਖ ਹੋ ਕਾਕੇ ਵਾਸਤੇ ਸੰਤ ਲਖਬੀਰ ਸਿੰਘ ਨੇ ਅਰਜ ਕੀਤੀ – ''ਪਾਤਸ਼ਾਹ ਜੀਓ, ਕਾਕਾ ਉਂਜ ਬੜਾ ਚੁਸਤ ਹੈ ਪਰ ਇਸਦਾ ਖੂਨ ਹੀ ਨਹੀਂ ਬਣਦਾ। ਮੈਡੀਕਲ ਹਸਪਤਾਲ ਤੋਂ ਇਲਾਜ ਚਲਦਾ ਹੈ ਜੀ, ਉਹ ਹਰ ਮਹੀਨੇ ਇਸਨੂੰ ਟੀਕਾ ਲਗਾਉਂਦੇ ਹਨ ਜੀ।''

ਪਾਤਸ਼ਾਹ ਜੀ ਨੇ ਕਾਕੇ ਵੱਲ ਵੇਖ ਬਚਨ ਕੀਤਾ – ''ਕਾਕਾ ਚੁਸਤ ਤੇ ਬਥੇਰਾ ਜਾਪਦਾ ਹੈ, ਇਸ ਦੀਆਂ ਹਸਪਤਾਲ ਦੀਆਂ ਸਾਰੀਆਂ ਰਿਪੋਰਟਾਂ ਲੈ ਕੇ ਸ੍ਰੀ ਭੈਣੀ ਸਾਹਿਬ ਪਹੁੰਚੋ, ਉਥੇ ਗੱਲ ਕਰਾਂਗੇ।''

ਸਾਰੀਆਂ ਰਿਪੋਰਟਾਂ ਲੈ ਕੇ ਕਾਕੇ ਨੂੰ ਨਾਲ ਲੈ ਕੇ ਸ੍ਰੀ ਭੈਣੀ ਸਾਹਿਬ ਪਹੁੰਚਣ ਦਾ ਹੁਕਮ ਹੋ ਗਿਆ। ਬੀਬੀ ਦਿੱਲੀ ਆ ਗਈ। ਘਰ ਦੇ ਰੁਝੇਵਿਆਂ ਵਿਚੋਂ ਸ੍ਰੀ ਭੈਣੀ ਸਾਹਿਬ ਹੀ ਨਾ ਜਾ ਸਕੀ। ਕੁੱਝ ਸਮਾਂ ਬੀਤ ਗਿਆ। ਕਾਕਾ ਹੋਰ ਵੀ ਬਿਮਾਰ ਰਹਿਣ ਲੱਗਾ।

ਇਕ ਵਾਰੀ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦਾ ਦਿੱਲੀ ਦਾ ਦੌਰਾ ਸੀ। ਪਾਤਸ਼ਾਹ ਜੀ ਰਮੇਸ਼ ਨਗਰ ਧਰਮਸ਼ਾਲਾ ਵਿਚ ਦੁਪਹਿਰ ਦੇ ਨਿਤਨੇਮ ਸਮੇਂ ਦਰਸ਼ਨ ਦੇ ਰਹੇ ਸਨ। ਸੰਤ ਲਖਬੀਰ ਸਿੰਘ ਹੋਰੀਂ ਵੀ ਦਿੱਲੀ ਆਏ ਹੋਏ ਸਨ। ਬੀਬੀ ਨੇ ਹਿੰਮਤ ਕਰ ਦੀਵਾਨ ਵਿਚ ਹੀ ਕਾਕੇ ਬਾਰੇ ਆਣ ਅਰਜ ਕੀਤੀ। ਪਾਤਸ਼ਾਹ ਜੀ ਨੇ ਫਿਰ ਉਹੋ ਹੁਕਮ ਕੀਤਾ – ''ਸਾਰੀਆਂ ਰਿਪੋਰਟਾਂ ਲੈ ਕੇ ਸ੍ਰੀ ਭੈਣੀ ਸਾਹਿਬ ਪਹੁੰਚੋ, ਫਿਰ ਦੱਸਾਂਗੇ।'' ਧੰਨ ਸਿਰੰਦਾ ਪਾਤਸ਼ਾਹ ! ਘਟ ਘਟ ਦੀ ਜਾਨਣਹਾਰ ! ਕਹਿੰਦੇ ਹਨ ''ਚਤੁਰਾਈ ਕਿਨੈ ਨ ਪਾਇਆ।' ਉਥੇ ਆਪਣੀਆਂ ਚਤੁਰਾਈਆਂ ਨਹੀਂ ਚਲਦੀਆਂ। ''ਹੁਕਮ ਮੰਨਿਆ ਹੋਵੈ ਪਰਵਾਣੁ'' ਵਾਲੀ ਰੀਤ ਹੈ। 'ਸਤਿਬਚਨ' ਕਹਿ ਬੀਬੀ ਘਰ ਮੁੜੀ। ਸੰਤ ਲਖਬੀਰ ਸਿੰਘ ਹੁਰਾਂ ਘਰ ਜਾ ਕੇ ਪੁੱਛਿਆ ਕਿ ਪਾਤਸ਼ਾਹ ਜੀ ਨੇ ਕੀ ਹੁਕਮ ਕੀਤਾ ਹੈ ?

ਬੀਬੀ ਨੇ ਦੱਸਿਆ ਤਾਂ ਫਿਰ ਸੰਤ ਕਹਿਣ ਲਗੇ – ''ਏਨੇ ਚਿਰ ਬਾਅਦ ਵੀ ਪਾਤਸ਼ਾਹ ਜੀ ਨੇ ਅਗਰ ਉਹੀ ਹੁਕਮ ਕੀਤਾ ਹੈ ਤਾਂ ਸ੍ਰੀ ਭੈਣੀ ਸਾਹਿਬ ਜਾ ਕੇ ਹੀ ਸਾਡਾ ਭਲਾ ਹੋਣਾ ਹੈ।'' ਸੋ ਬੀਬੀ ਪਰਮਜੀਤ ਕੌਰ ਨੇ ਆਪਣੇ ਸੰਤਾਂ ਨੂੰ ਨਾਲ ਲਿਆ, ਕਾਕੇ ਨੂੰ ਨਾਲ ਲਿਆ ਤੇ ਸਾਰੀਆਂ ਮੈਡੀਕਲ ਰਿਪੋਰਟਾਂ ਲਈਆਂ ਤੇ ਸ੍ਰੀ ਭੈਣੀ ਸਾਹਿਬ ਪਹੁੰਚ ਗਏ। ਨਾਲ ਸੰਤ ਲਖਬੀਰ ਸਿੰਘ ਹੁਰੀਂ ਵੀ ਗਏ।

ਸ੍ਰੀ ਭੈਣੀ ਸਾਹਿਬ ਪਹੁੰਚ ਪਾਤਸ਼ਾਹਾਂ ਦੇ ਪਾਤਸ਼ਾਹ, ਤਖਤਾਂ ਦੇ ਸਿਰਤਾਜ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਜਾ ਚਰਨ ਪਰਸੇ। ਪਾਤਸ਼ਾਹ ਜੀ ਨੇ ਇਹਨਾਂ ਨੂੰ ਆਇਆਂ ਵੇਖ ਆਪਣੇ ਨਿੱਜੀ ਸੇਵਕ ਸੰਤ ਰਛਪਾਲ ਸਿੰਘ ਹੁਰਾਂ ਨੂੰ ਹੁਕਮ ਕੀਤਾ – ''ਇਹਨਾਂ ਦਾ ਕੀ ਕਰਨਾ ਚਾਹੀਦਾ ਹੈ ?'' ਵਾਹ ਪਾਤਸ਼ਾਹ, ਆਪਣਾ ਆਪ ਕਿਤੇ ਵੀ ਜਤਾਉਣ ਨਹੀਂ। ਸੰਤ ਰਛਪਾਲ ਸਿੰਘ ਹੁਰਾਂ ਹੱਥ ਜੋੜ ਅਰਜ ਕੀਤੀ – ''ਪਾਤਸ਼ਾਹ ਜੀਓ, ਕ੍ਰਿਪਾ ਤੇ ਆਪ ਜੀ ਨੇ ਹੀ ਕਰਨੀ ਹੈ।'' ਤਾਂ ਪਾਤਸ਼ਾਹ ਜੀ ਹੁਕਮ ਕੀਤਾ – ''ਇਸ ਨੂੰ ਲੈ ਕੇ ਰੋਪੜ ਚਲੇ ਜਾਓ, ਉਥੇ ਬਰਮਾ ਤੋਂ ਆਏ ਡਾਕਟਰ ਸਰਦਾਰਾ ਸਿੰਘ ਜੀ ਹਨ, ਉਹਨਾਂ ਨੂੰ ਵਿਖਾਓ। ਸਤਿਗੁਰੂ ਸੱਚੇ ਪਾਤਸ਼ਾਹ ਜੀ ਭਲੀ ਕਰਨਗੇ।'' ਹੁਕਮ ਪਾ ਉਹਨਾਂ ਸਾਰਿਆਂ ਜਣਿਆਂ ਨੇ ਰੋਪੜ ਦਾ ਐਡਰੈਸ ਲੈ ਕੇ ਸ੍ਰੀ ਭੈਣੀ ਸਾਹਿਬ ਤੋਂ ਹੀ ਉਧਰ ਜਾਣ ਦਾ ਮਨ ਬਣਾ ਲਿਆ।

ਰੋਪੜ ਪਹੁੰਚ ਪੁੱਛਦੇ ਪੁੱਛਾਂਦੇ ਡਾਕਟਰ ਦੇ ਘਰ ਪਹੁੰਚ ਗਏ, ਜਾ ਹੁਕਮ ਸੁਣਾਇਆ। ਡਾਕਟਰ ਨੇ ਸਾਰੀਆਂ ਰਿਪੋਰਟਾਂ ਪੜ੍ਹੀਆਂ। ਡਾਕਟਰ ਕਹਿਣ ਲੱਗਾ – ''ਮੇਰਾ ਇਲਾਜ ਕਰਨ ਲਈ ਤੇ ਤੁਹਾਨੂੰ ਕੁੱਝ ਦਿਨ ਏਥੇ ਰੁਕਣਾ ਪਵੇਗਾ।''

ਪਰ ਉਹ ਤੇ ਉਥੇ ਰਹਿਣ ਦੀ ਤਿਆਰੀ ਕਰਕੇ ਨਹੀਂ ਗਏ ਸਨ। ਉਹਨਾਂ ਨੇ ਡਾਕਟਰ ਨੂੰ ਫਿਰ ਆਉਣ ਲਈ ਕਹਿ ਦਿਤਾ। ਡਾਕਟਰ ਨੇ ਉਹਨਾਂ ਨੂੰ ਤੁਰਦਿਆਂ ਨੂੰ ਕਿਹਾ – ''ਇਲਾਜ ਤਾਂ ਇਹੀ ਮੈਡੀਕਲ ਦਾ ਠੀਕ ਹੈ। ਪਰ ਸਭ ਤੋਂ ਵੱਡਾ ਇਲਾਜ ਤਾਂ ਸਤਿਗੁਰੂ ਜੀ ਨੇ ਕਰ ਹੀ ਦਿਤਾ ਹੈ। ਉਹਨਾਂ ਨੇ ਵਡਿਆਈ ਆਪਣੇ ਤੇ ਨਾ ਲੈ ਕੇ ਮੇਰਾ ਨਾਮ ਲੈ ਦਿਤਾ ਹੈ। ਮੇਰਾ ਤੇ ਐਵੇਂ ਹੀ ਬਹਾਨਾ ਹੈ। ਕ੍ਰਿਪਾ ਤਾਂ ਉਹਨਾਂ ਨੇ ਕਰ ਹੀ ਦਿਤੀ ਹੈ। ਤੁਹਾਨੂੰ ਹੋਰ ਇਲਾਜ ਦੀ ਲੋੜ ਨਹੀਂ।''

ਉਹ ਸਾਰੇ ਜਣੇ ਬੱਚੇ ਨੂੰ ਲੈ ਕੇ ਦਿੱਲੀ ਵਾਪਸ ਪਰਤ ਆਏ। ਅਗਲੇ ਦਿਨ ਟੀਕਾ ਲਗਵਾਉਣ ਦੀ ਤਾਰੀਖ ਸੀ। ਮੈਡੀਕਲ ਲਿਜਾ ਕੇ ਟੀਕਾ ਲਗਵਾਇਆ। ਪੂਰੇ ਮਹੀਨੇ ਬਾਅਦ ਫਿਰ ਟੀਕਾ ਲੱਗਣਾ ਸੀ। ਮਹੀਨੇ ਬਾਅਦ ਹਸਪਤਾਲ ਗਏ। ਪਹਿਲਾਂ ਟੈਸਟ ਹੋਣੇ ਸਨ। ਟੈਸਟ ਹੋਏ। ਕ੍ਰਿਪਾ ਸਤਿਗੁਰੂ ਜੀ ਦੀ, ਰਿਪੋਰਟਾਂ ਬਿਲਕੁਲ ਠੀਕ। ਡਾਕਟਰ ਨੇ ਖੁਸ਼ੀ ਖੁਸ਼ੀ ਦੱਸਿਆ ਕਿ ਕਾਕੇ ਦੇ ਬਲੱਡ ਸੈਲ ਬਣਨ ਲੱਗ ਪਏ ਹਨ। ਇਹ ਬਿਲਕੁਲ ਨਾਰਮਲ ਹੈ। ਤੁਹਾਨੂੰ ਬਹੁਤ ਬਹੁਤ ਵਧਾਈਆਂ ਹੋਣ। ਤੁਸੀਂ ਇਸਦਾ ਇਲਾਜ ਕਿੱਥੋਂ ਕਰਵਾਇਆ ਹੈ ?''

ਡਾਕਟਰ ਨੂੰ ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਬਾਰੇ ਦੱਸਿਆ ਗਿਆ ਤਾਂ ਡਾਕਟਰ ਹੈਰਾਨ ਕਿ ਇਹੋ ਜਿਹਾ ਗੁਰੂ ਇਹੋ ਜਿਹੀ ਕ੍ਰਿਪਾ, ਇਹ ਇਸ ਤਰ੍ਹਾਂ ਏਨੀ ਜਲਦੀ ਕਿਸ ਤਰ੍ਹਾਂ ਹੋ ਸਕਦਾ ਹੈ। ਕਿਉਂਕਿ 20 ਸਾਲ ਦੀ ਉਮਰ ਤੱਕ ਬੱਚੇ ਨੂੰ ਟੀਕਾ ਲੱਗਣਾ ਬਹੁਤ ਜ਼ਰੂਰੀ ਸੀ। ਸਾਧ ਸੰਗਤ ਜੀ ਬੱਚਾ ਬਿਲਕੁਲ ਠੀਕ ਠਾਕ ਹੈ। ਕੋਈ ਦਵਾਈ ਨਹੀਂ ਚਲਦੀ। ਹੁਣ 10-12 ਸਾਲਾਂ ਦਾ ਹੈ। ਬੜਾ ਹੋਣਹਾਰ ਬੱਚਾ ਹੈ। ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਬੜੀ ਕ੍ਰਿਪਾ ਹੈ। ਬੱਚੇ ਦਾ ਆਪਣਾ ਹੀ ਖੂਨ ਬਣਦਾ ਹੈ।

## ਹੋਰ ਸਾਖੀ :-

ਸੰਤ ਲਖਬੀਰ ਸਿੰਘ ਜੀ ਦੱਸਦੇ ਹਨ ਕਿ ਮਾਈ 'ਰੱਖੀ' ਸ੍ਰੀ ਭੈਣੀ ਸਾਹਿਬ ਰਹਿੰਦੀ ਸੀ। ਉਹ ਜ਼ਿਆਦਾ ਢਿੱਲੀ ਹੋ ਗਈ। ਉਸਨੂੰ ਲਕਵੇ ਦਾ ਦੌਰਾ ਪੈ ਗਿਆ। ਮਾਈ ਬੜੀ ਭਜਨੀਕ ਸੀ। ਸਾਰੀ ਉਮਰ ਮਾਤਾ ਨੇ ਵੱਡੀ ਸੋਧ ਮਰਿਆਦਾ ਰੱਖ ਕੇ ਆਪਦਾ ਜੀਵਨ ਸਫਲਾ ਕੀਤਾ। ਸੱਚੇ ਪਾਤਸ਼ਾਹ ਜੀ ਸ੍ਰੀ ਜੀਵਨ ਨਗਰ ਦੀ ਧਰਤੀ ਨੂੰ ਤਾਰ ਰਹੇ ਸਨ। ਪੂਜਯ ਸ੍ਰੀ ਮਾਤਾ ਚੰਦ ਕੌਰ ਜੀ ਨੇ ਸ੍ਰੀ ਭੈਣੀ ਸਾਹਿਬ ਤੋਂ ਸ੍ਰੀ ਜੀਵਨ ਨਗਰ ਫੋਨ ਕੀਤਾ। ਸੰਤ ਲਖਬੀਰ ਸਿੰਘ ਨੂੰ ਸੁਨੇਹਾ ਦਿਤਾ ਕਿ ਉਹ ਮਾਈ ਰੱਖੀ ਬਾਰੇ ਪਾਤਸ਼ਾਹ ਜੀ ਅੱਗੇ ਅਰਜ ਕਰਕੇ ਦੱਸੇ ਕਿ ਉਸਦਾ ਕੀ ਕਰੀਏ ?

ਸੰਤ ਲਖਬੀਰ ਸਿੰਘ ਨੇ ਪੂਜਯ ਮਾਤਾ ਜੀ ਦਾ ਸੁਨੇਹਾ ਸਤਿਗੁਰੂ ਜੀ ਦੇ ਚਰਨਾਂ ਵਿਚ ਜਾ ਪੁਚਾਇਆ ਕਿ ''ਮਾਈ

ਰੱਖੀ ਏਨੀ ਤੰਗ ਹੈ ਕਿ ਵੇਖਿਆ ਨਹੀਂ ਜਾਂਦਾ ਉਸ ਨੂੰ ਤੜਪਦਿਆਂ ਨੂੰ। ਆਪ ਜੀ ਕ੍ਰਿਪਾ ਕਰਨ ਮਾਈ ਨੂੰ ਆਰ ਜਾਂ ਪਾਰ ਕਰਨ।'' ਪਾਤਸ਼ਾਹ ਜੀ ਹੁਕਮ ਕੀਤਾ - ''ਮਾਤਾ ਜੀ ਨੂੰ ਕਹੋ ਹਵਨ ਤੇ ਵਰਨੀ ਕਰਵਾ ਦੇਣ ਮਾਈ ਨਮਿੱਤ।''

'ਸਤਿਬਚਨ' ਕਹਿ ਲਖਬੀਰ ਸਿੰਘ ਨੇ ਮਾਤਾ ਜੀ ਨੂੰ ਪਾਤਸ਼ਾਹ ਜੀ ਦਾ ਹੁਕਮ ਸੁਣਾਇਆ। ਮਾਤਾ ਜੀ ਨੇ ਉਸੇ ਵੇਲੇ ਹਵਨ ਤੇ ਵਰਨੀ ਕਰਵਾ ਦਿਤੀ। ਅਗਲੇ ਭਲਕ ਮਾਈ ਰੱਖੀ ਦਾ ਸਰੀਰ ਸ਼ਾਂਤ ਹੋ ਗਿਆ। ਉਹ ਪਾਰ ਹੋ ਗਈ। ਉਸਦੇ ਸਾਰੇ ਦੁੱਖ ਮਿਟ ਗਏ। ਮਾਤਾ ਜੀ ਨੇ ਫਿਰ ਟੈਲੀਫੋਨ ਤੇ ਮਾਈ ਰੱਖੀ ਜੀ ਦੇ ਚੜ੍ਹਾਈ ਕਰ ਜਾਣ ਬਾਰੇ ਦੱਸਿਆ। ਸੰਤ ਲਖਬੀਰ ਸਿੰਘ ਜੀ ਪਾਤਸ਼ਾਹ ਜੀ ਨੂੰ ਅਰਜ ਕਰਨ ਗਏ। ਪਾਤਸ਼ਾਹ ਜੀ ਨੇ ਪਹਿਲਾਂ ਹੀ ਉਤਾਵਲੇ ਹੋ ਪੁੱਛਿਆ - ''ਮਾਈ ਦਾ ਕੀ ਸੁਨੇਹਾ ਹੈ ?''

''ਪਾਤਸ਼ਾਹ ਜੀ ਮਾਈ ਤੇ ਚੜ੍ਹਾਈ ਕਰ ਗਈ।'' ਲਖਬੀਰ ਨੇ ਦੱਸਿਆ। ''ਉਹ ਤੇ ਹੋਣਾ ਹੀ ਸੀ ਏਦਾਂ।'' ਵਾਹ ਵਾਹ ! ਅੰਤਰਯਾਮੀ ਸਤਿਗੁਰੂ ! ਤੇਰੀਆਂ ਕੁਦਰਤਾਂ ਤੂੰ ਹੀ ਜਾਣੇ ਫੇਰ ਬਚਨ ਕੀਤਾ - ''ਚਲੋ ਸੁੱਖੀ ਹੋ ਗਈ ਏ ?''

## ਹੋਰ ਸਾਖੀ :-

ਏਸੇ ਤਰ੍ਹਾਂ ਹੀ ਏਥੇ ਸਿਰਸੇ ਵੀ ਇਕ ਸਿੱਖ ਸੀ, ਬਜੁਰਗ ਸੀ। ਉਹ ਵੀ ਬਹੁਤ ਢਿੱਲੇ ਹੋ ਗਏ, ਬਹੁਤ ਤੰਗ ਸਨ। ਉਹਨਾਂ ਦੇ ਘਰਦਿਆਂ ਨੇ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਅਰਜ ਕੀਤੀ - ''ਪਾਤਸ਼ਾਹ ਜੀ ਬਜੁਰਗ ਬਹੁਤ ਹੀ ਤੰਗ ਨੇ। ਸਾਡੇ ਕੋਲੋਂ ਉਹਨਾਂ ਦਾ ਦੁਖ ਦੇਖਿਆ ਨਹੀਂ ਜਾਂਦਾ। ਕ੍ਰਿਪਾ ਕਰੋ ਉਹਨਾਂ ਨੂੰ ਏਸ ਦੁੱਖ ਤੋਂ ਛੁਟਕਾਰਾ ਦਿਵਾਓ ਜੀ।'' ਸੱਚੇ ਪਾਤਸ਼ਾਹ ਜੀ ਨੇ ਦੀਵਾਨ ਵਿਚ ਹੀ ਅਰਜ ਸੁਣੀ। ਬਜੁਰਗਾਂ ਦੀ ਨੂੰਹ ਕੋਲੋਂ ਹੋਰ ਹੋਰ ਬਚਨ ਕਰਨ ਲੱਗ ਪਈ। ਸੰਤ ਲਖਬੀਰ ਸਿੰਘ ਨੇ ਕੋਲੋਂ ਕਿਹਾ - ''ਬੀਬੀ ਤੂੰ ਐਵੇਂ ਹੋਰ ਹੋਰ ਨਾ ਬਚਨ ਕਰ। ਬਜੁਰਗ ਦੀ ਅਰਜ ਹੋ ਗਈ ਏ, ਪਾਤਸ਼ਾਹ ਜੀ ਨੇ ਜੋ ਹੁਕਮ ਕੀਤਾ ਹੈ, ਉਹ ਹੋਣ ਦੇ।''

ਪਾਤਸ਼ਾਹ ਜੀ ਨੇ ਪੂਰਬਾ ਜੀ ਨੂੰ ਹੁਕਮ ਕੀਤਾ - ''ਬਜੁਰਗਾਂ ਦੀ ਅਰਦਾਸ ਕਰ ਦਿਓ।''

ਹੁਕਮ ਕਰ ਭੋਗ ਪਾ ਪਾਤਸ਼ਾਹ ਜੀ ਸ੍ਰੀ ਭੈਣੀ ਸਾਹਿਬ ਆ ਗਏ। ਦੋ ਦਿਨ ਬਾਅਦ ਪਾਤਸ਼ਾਹ ਜੀ ਨੇ ਸ੍ਰੀ ਭੈਣੀ ਸਾਹਿਬ ਤੋਂ ਸੰਤ ਲਖਬੀਰ ਸਿੰਘ ਨੂੰ ਫੋਨ ਕਰਕੇ ਪੁੱਛਿਆ - ''ਉਨ੍ਹਾਂ ਬਜੁਰਗਾਂ ਦਾ ਕੀ ਹਾਲ ਹੈ, ਜਿਸਦੀ ਮਾਈ ਨੇ ਅਰਜ ਕੀਤੀ ਸੀ ?''

''ਉਹ ਤੇ ਅਗਲੇ ਦਿਨ ਸਵੇਰੇ ਹੀ ਚੜ੍ਹਾਈ ਕਰ ਗਏ ਹਨ।'' ਸੰਤ ਲਖਬੀਰ ਸਿੰਘ ਨੇ ਸੱਚੇ ਪਾਤਸ਼ਾਹ ਜੀ ਦੀ ਅੰਤਰਯਾਮਤਾ ਤੇ ਮੁਸਕਰਾਉਂਦਿਆਂ ਜਵਾਬ ਦਿਤਾ।

''ਚਲੋ ਚੰਗਾ ਹੋਇਆ ਠੀਕ ਹੈ।'' ਪਾਤਸ਼ਾਹ ਜੀ ਨੇ ਫੁਰਮਾਇਆ।

ਸੋ ਇਹ ਸਤਿਗੁਰੂ ਤੇ ਅਕਾਲ ਪੁਰਖ ਦੇਹ ਧਾਰ ਕੇ ਇਸ ਦੁਨੀਆਂ ਤੇ ਆਇਆ ਹੈ। ਸਾਰੀ ਸ੍ਰਿਸ਼ਟੀ ਦਾ ਭਲਾ ਕਰਨ ਲਈ। ਪਾਤਸ਼ਾਹ ਜੀ ਏਨੇ ਸ਼ਾਂਤ ਸੁਭਾਅ ਹਨ ਕਿ ਗੁੱਸਾ ਤੇ ਆਪ ਜੀ ਨੂੰ ਕਦੇ ਆਉਂਦਾ ਹੀ ਨਹੀਂ। 'ਬੁਰੇ ਦਾ ਭਲਾ ਕਰਿ ਗੁਸਾ ਮਨ ਨ ਹੰਢਾਹਿ।'' ਵਾਲੀ ਤੁਕ ਅਨੁਸਾਰ ਹਮੇਸ਼ਾ ਨਿੰਦਕਾਂ, ਪਾਪੀਆਂ ਦਾ ਵੀ ਭਲਾ ਕਰਦੇ ਹਨ। ਜੇ ਕਦੇ ਕਿਸੇ ਨਾਮਧਾਰੀ ਸਿੱਖ ਨੂੰ ਗੁੱਸੇ ਨਾਲ ਵੀ ਬਚਨ ਕਰਦੇ ਹਨ ਤੇ ਸਮਝੋ ਕਿ ਜਿਵੇਂ ਇਕ ਬਾਪ ਬੱਚੇ ਨੂੰ ਸਿੱਧੇ ਰਾਹ ਪਾਉਣ ਲਈ ਉਸਨੂੰ ਹਰ ਗੱਲੋਂ ਵਰਜਦਾ ਹੈ। ਇਸੇ ਤਰ੍ਹਾਂ ਧਿਆਨ ਰੱਖਦੇ ਹਨ। ਉਹ ਚਾਹੁੰਦੇ ਹਨ ਕਿ ਉਸ ਦੇ ਸਿੱਖ ਕੋਲੋਂ ਕਦੇ ਵੀ ਕੋਈ ਐਸਾ ਕੰਮ ਨਾ ਹੋਵੇ, ਜਿਸ ਨਾਲ ਉਸਨੂੰ ਕਿਸੇ ਕਿਸਮ ਦੀ ਤਕਲੀਫ ਹੋਵੇ। ਹਰ ਵੇਲੇ ਸ੍ਰਿਸ਼ਟੀ ਦਾ, ਮਨੁੱਖਾਂ ਦਾ, ਜੀਵਾਂ ਦਾ ਭਲਾ ਕਰਨ ਵਾਲਾ ਪਰਉਪਕਾਰੀ ਸਤਿਗੁਰੂ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਬਿਨਾ ਹੋਰ ਕੋਈ ਦੂਸਰਾ ਨਹੀਂ ਹੋ ਸਕਦਾ। ਗਰੀਬਾਂ ਦਾ ਭਲਾ ਕਰਨਾ, ਦੁਖੀਆਂ ਦੇ ਮਾਨਸਿਕ ਤੇ ਸਰੀਰਕ ਦੁੱਖ ਆਪਣੇ ਮਧੁਰ ਬਚਨਾਂ ਨਾਲ ਹੀ ਦੂਰ ਕਰ ਦੇਣੇ, ਇਹ ਉਸ ਦੈਵੀ ਪਰਉਪਕਾਰੀ ਅਕਾਲ ਪੁਰਖ ਦਾ ਹੀ ਕੰਮ ਹੈ। ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ! ਸੱਚੇ ਪਾਤਸ਼ਾਹ ਜੀ ਗਰੀਬਾਂ ਦਾ ਭਲਾ ਕਰਨ ਨਮਿੱਤ ਭਾਵੇਂ ਕਿਸੇ ਸਿੱਖ ਨਾਲ ਗੁੱਸਾ ਕਰਨ।

ਉਹ ਇਸ ਤਰ੍ਹਾਂ ਕਿ ਸਾਡਾ ਨਾਮਧਾਰੀ ਸਮਾਜ ਬਹੁਤਾ ਕਰਕੇ ਕਿਰਤੀ ਸਮਾਜ ਹੈ। ਹੱਥੀਂ ਕਿਰਤ ਕਰਨੀ ਤੇ ਖਾਣੀ। ਜੇ ਇਕ ਇਕ ਦੀ ਸ਼ਾਦੀ ਵਿਆਹ ਤੇ ਲੱਖਾਂ ਰੁਪਏ ਦੀ ਰਕਮ ਬੰਦਾ ਖਰਚ ਕਰ ਬੈਠੇ ਤਾਂ ਉਹ ਫਿਰ ਸਾਰੀ ਉਮਰ ਔਖਾ ਹੋਵੇਗਾ। ਇਸ ਕਰਕੇ ਸਾਡੇ ਨਾਮਧਾਰੀਆਂ ਦਾ ਭਲਾ ਚਾਹੁਣ ਵਾਲੇ ਪਰਉਪਕਾਰੀ ਸਤਿਗੁਰੂ ਜੀ ਇਹ ਕਿਵੇਂ ਸਹਿਣ ਕਰ ਸਕਦੇ ਹਨ ਕਿ ਉਹਨਾਂ ਦਾ ਸਿੱਖ ਔਖਾ ਹੋਵੇ। ''ਮੇਰਾ ਸਹੁ ਜਾਗੇ ਹਉ ਨਿਸਿ ਭਰ ਸੋਵਾ।' ਉਹ ਸਾਡਾ ਮਾਲਕ ਸਾਡੀਆਂ ਔਣ ਵਾਲੀਆਂ ਮੁਸ਼ਕਲਾਂ ਤੋਂ ਜਾਣੂ ਹੈ। ਉਹ ਸਾਡਾ ਭਲਾ ਕਰਦਾ ਹੈ, ਅਸੀਂ ਉਸਦੀ ਛੱਤਰ ਛਾਇਆ ਹੇਠ ਸੁੱਖ ਮਾਣਦੇ ਹਾਂ। ਆਨੰਦ ਦੀ ਨੀਂਦ ਸੌਂਦੇ ਹਾਂ। ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ !

## ਹੋਰ ਸਾਖੀ :-

ਸੰਤ ਲਖਬੀਰ ਸਿੰਘ ਜੀ ਮੇਲਾ ਕਰਵਾਉਣ ਬਾਰੇ ਦੱਸਦੇ ਹਨ ਕਿ ਉਹਨਾਂ ਨੇ ਦੋ ਤਿੰਨ ਵਾਰੀ ਸੱਚੇ ਪਾਤਸ਼ਾਹ ਜੀ ਅੱਗੇ

ਅਰਜ ਕੀਤੀ, ਪਰ ਮੇਲੇ ਦੀ ਕੋਈ ਤਾਰੀਖ ਨਾ ਮਿਲੀ। ਸੱਚੇ ਪਾਤਸ਼ਾਹ ਜੀ ਨੇ ਸ੍ਰੀ ਜੀਵਨ ਨਗਰ ਦਰਸ਼ਨ ਵੀ ਦਿਤੇ ਤਾਂ ਵੀ ਕੋਈ ਗੱਲ ਨਾ ਬਣੇ। ਦੋ ਤਿੰਨ ਵਾਰੀ ਸੰਤ ਗੁਰਮੁੱਖ ਸਿੰਘ ਨੂੰ ਵੀ ਅਰਜ ਬੇਨਤੀ ਕਰਨ ਲਈ ਕਿਹਾ। ਮਨ ਵਿਚ ਤਮੰਨਾ ਕਿ ਬਸੰਤ ਮਨਾਈ ਜਾਵੇ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ। ਪਰ ਕੋਈ ਗੱਲ ਨਾ ਬਣੇ। ਸੱਚੇ ਪਾਤਸ਼ਾਹ ਜੀ ਨੇ ਥਾਈਲੈਂਡ ਜਾਣ ਦੀ ਤਿਆਰੀ ਕਰ ਲਈ। ਕਈ ਦਿਨਾਂ ਦਾ ਦੌਰਾ ਸੀ। ਹੁਣ ਤੇ ਉਹਨਾਂ ਦੇ ਆਇਆਂ ਤੇ ਹੀ ਗੱਲ ਬਣਨੀ ਸੀ।

ਪਰ ਕ੍ਰਿਪਾ ਸਤਿਗੁਰੂ ਜੀ ਦੀ ਉਹ ਤੇ ਦਿਲਾਂ ਦੀਆਂ ਜਾਣਦਾ ਹੈ। ਅਚਾਨਕ ਥਾਈਲੈਂਡ ਤੋਂ ਸੰਤ ਲਖਬੀਰ ਸਿੰਘ ਹੁਰਾਂ ਨੂੰ ਫੋਨ ਆਇਆ। ਫੋਨ ਤੇ ਸੱਚੇ ਪਾਤਸ਼ਾਹ ਜੀ ਆਪ ਬਚਨ ਕਰਨ ਦੀ ਕ੍ਰਿਪਾ ਕਰ ਰਹੇ ਸਨ। ਪਾਤਸ਼ਾਹ ਜੀ ਨੇ ਆਪ ਹੁਕਮ ਕੀਤਾ – ''ਮੇਰਾ ਮਨ ਕਰਦਾ ਹੈ ਮੈਂ ਪੰਦਰਾਂ ਨੂੰ ਦਿੱਲੀ ਆਉਣਾ ਹੈ ਤੇ 16-17 ਨੂੰ ਸ੍ਰੀ ਜੀਵਨ ਨਗਰ ਆਵਾਂ।''

''ਪਾਤਸ਼ਾਹ ਜੀ ਸ੍ਰੀ ਜੀਵਨ ਨਗਰ ਆਪ ਜੀ ਦਾ। ਆਪ ਮਾਲਕ ਹੋ ਜਦੋਂ ਚਾਹੋ ਆਵੋ। ਬੜੇ ਧੰਨ ਭਾਗ ਸਾਡੇ ਜੁ ਸਾਨੂੰ ਵੀ ਦਰਸ਼ਨ ਹੋ ਜਾਣਗੇ।'' ਫਿਰ ਪੁੱਛਿਓ ਨੇ – ''ਏਧਰ ਸ੍ਰੀ ਜੀਵਨ ਨਗਰ ਵੱਲ ਫੋਨ ਦਾ ਕਿਸ ਤਰ੍ਹਾਂ ਹੈ ?''

''ਗਰੀਬ ਨਿਵਾਜ਼ ਜੀਓ, ਫੋਨ ਦੀ ਹਾਲਤ ਤਾਂ ਇਸ ਤਰ੍ਹਾਂ ਹੀ ਹੈ, ਹੁਕਮ ਕਰੋ ਜੀ।'' ਲਖਬੀਰ ਸਿੰਘ ਨੇ ਜੁਆਬ ਦਿਤਾ।

''ਅੱਛਾ ਫਿਰ ਜਿੱਦਾਂ ਵੀ ਹੋ ਸਕੇ, ਆਪ ਜਾ ਕੇ ਭਾਵੇਂ ਅਵਤਾਰ ਸਿੰਘ ਨੂੰ ਮੇਰੇ ਆਉਣ ਬਾਰੇ ਸੁਨੇਹਾ ਦੇ।'' ਪਾਤਸ਼ਾਹ ਜੀ ਨੇ ਹੁਕਮ ਕੀਤਾ।

ਅਵਤਾਰ ਸਿੰਘ ਸ੍ਰੀ ਜੀਵਨ ਨਗਰ ਦਾ ਮੁਖਤਿਆਰ ਬੰਦਾ ਹੈ, ਉਹ ਓਧਰ ਦੇ ਸਾਰੇ ਅਦਾਲਤੀ ਤੇ ਦੂਸਰੇ ਕੰਮ ਨਿਬੇੜਦਾ ਹੈ। 'ਸਤਿਬਚਨ' ਕਹਿ ਲਖਬੀਰ ਸਿੰਘ ਨੇ ਸਕੂਟਰ ਚੁੱਕਿਆ ਤੇ ਅਵਤਾਰ ਸਿੰਘ ਕੋਲ ਗਿਆ। ਅਵਤਾਰ ਸਿੰਘ ਨੂੰ ਸ੍ਰੀ ਸਤਿਗੁਰੂ ਜੀ ਦੇ ਆਉਣ ਬਾਰੇ ਦੱਸਿਆ ਤੇ ਨਾਲ ਹੀ ਉਹਦੇ ਨਾਲ ਸਲਾਹ ਕੀਤੀ ਕਿ ਪਾਤਸ਼ਾਹ ਜੀ ਤੇ ਆ ਹੀ ਰਹੇ ਹਨ, ਕਿਉਂ ਨਾ ਬਸੰਤ ਦਾ ਮੇਲਾ ਰੱਖ ਲਿਆ ਜਾਵੇ। ਸਲਾਹ ਕਰਕੇ ਮੇਲੇ ਦੀ ਤਾਰੀਖ 17 ਤਾਰੀਖ ਦੁਪਹਿਰ ਦਾ ਨਿਤਨੇਮ ਤੇ 18 ਤਾਰੀਖ ਸਵੇਰੇ ਆਸਾ ਜੀ ਵਾਰ ਦੇ ਕੀਰਤਨ ਦੀ ਸਮਾਪਤੀ ਨਾਲ ਬਸੰਤ ਦੇ ਮੇਲੇ ਦਾ ਪ੍ਰੋਗਰਾਮ ਉਲੀਕ ਕੇ ਪਾਤਸ਼ਾਹ ਜੀ ਨੂੰ ਥਾਈਲੈਂਡ ਹੀ ਫੋਨ ਤੇ ਅਰਜ ਬੇਨਤੀ ਕੀਤੀ। ਪਾਤਸ਼ਾਹ ਜੀ ਖੁਸ਼ ਹੋਏ ਤੇ ਪ੍ਰਵਾਨਗੀ ਦੇ ਦਿਤੀ। ਇਸ ਤਰ੍ਹਾਂ ਪਾਤਸ਼ਾਹ ਜੀ ਆਪਣੇ ਸੇਵਕਾਂ ਦੇ ਦਿਲਾਂ ਦੀਆਂ ਜਾਣਦੇ ਹੋਏ ਉਹਨਾਂ ਨੂੰ ਨਿਵਾਜਦੇ ਹਨ।



# ਸਤਿਗੁਰ ਦਾ ਬਚਨ ਸਦਾ ਪੂਰਾ ਹੁੰਦਾ ਹੈ

**ਸੰਬੰਧਤ ਸੰਤ ਸਤਪਾਲ ਸਿੰਘ ਪੁੱਤਰ ਸਵ. ਤੇਜਾ ਸਿੰਘ ਜੀ**

ਸਤਪਾਲ ਸਿੰਘ ਹੁਰੀਂ ਪਿੰਡ ਬਲੋਵਾਲ, ਤਹਿਸੀਲ ਨਾਰੋਵਾਲ, ਜਿਲਾ ਸਿਆਲਕੋਟ, ਪਾਕਿਸਤਾਨ ਦੇ ਰਹਿਣ ਵਾਲੇ ਸਨ। ਇਹਨਾਂ ਦੇ ਪਿਤਾ ਜੀ ਪਹਿਲਾਂ ਨੋਕ ਵਾਲੀ ਪੱਗ ਬੰਨ੍ਹਦੇ ਸਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਐਸੀ ਕ੍ਰਿਪਾ ਕੀਤੀ ਕਿ ਦਸਤਾਰ ਸਿੱਧੀ ਕਰ ਨਾਮਧਾਰੀ ਸੱਜ ਗਏ। ਪਾਕਿਸਤਾਨ ਬੰਨ੍ਹਣ ਤੇ ਸ੍ਰੀ ਸਤਿਗੁਰੂ ਜੀ ਦਾ ਹੁਕਮ ਪਾ ਸੁਕੇਤ ਮੰਡੀ ਹਿਮਾਚਲ ਪ੍ਰਦੇਸ਼ ਆ ਵੱਸੇ। ਇਸ ਕਰਕੇ ਸਤਪਾਲ ਸਿੰਘ ਹੁਰੀਂ ਬਚਪਨ ਤੋਂ ਹੀ ਨਾਮਧਾਰੀ ਰਹੇ ਹਨ। ਇਕ ਵਾਰੀ ਉਹਨਾਂ ਦੀ ਘਰਵਾਲੀ ਗੁਰਦੀਪ ਕੌਰ ਦੇ ਪਿੱਤੇ ਵਿਚ ਪੱਥਰੀਆਂ ਹੋ ਗਈਆਂ। ਦਰਦ ਬਹੁਤ ਰਿਹਾ ਕਰੇ। ਹਿਮਾਚਲ ਵਿਚ ਹੀ ਸੂਬਾ ਜੀ ਦੇ ਲੜਕੇ ਜੈਇੰਦਰ ਪਾਲ ਸਿੰਘ ਦੇ ਪ੍ਰਾਈਵੇਟ ਨਰਸਿੰਗ ਹੋਮ ਸੰਜੀਵਨ ਹਸਪਤਾਲ ਵਿਚ ਸਾਰੇ ਟੈਸਟ ਹੋਏ। ਡਾਕਟਰਾਂ ਨੇ ਆਪਰੇਸ਼ਨ ਕਰਕੇ ਪਿੱਤੇ ਦੀ ਪੱਥਰੀ ਕਢਵਾਉਣ ਦੀ ਸਲਾਹ ਦਿਤੀ।

ਸਤਪਾਲ ਸਿੰਘ ਤੇ ਉਸਦੀ ਘਰਵਾਲੀ ਗੁਰਦੀਪ ਕੌਰ ਨੇ ਸਲਾਹ ਕੀਤੀ ਕਿ ਸ੍ਰੀ ਭੈਣੀ ਸਾਹਿਬ ਜਾ ਕੇ ਸ੍ਰੀ ਸਤਿਗੁਰੂ ਜੀ ਨੂੰ ਅਰਜ ਕੀਤੀ ਜਾਏ। ਫਿਰ ਉਹ ਜੋ ਹੁਕਮ ਕਰਨਗੇ, ਉਸੇ ਤਰ੍ਹਾਂ ਹੀ ਕਰਵਾਇਆ ਜਾਵੇ। ਦੋਵੇਂ ਜਣੇ ਸ੍ਰੀ ਭੈਣੀ ਸਾਹਿਬ ਆਏ। ਸੰਤ ਦਿਆਲ ਸਿੰਘ ਫਗਵਾੜੇ ਵਾਲਿਆਂ ਨੇ ਅਰਜ ਕਰਾ ਦਿਤੀ। ਬੀਬੀ ਨੇ ਅਰਜ ਕੀਤੀ - "ਪਾਤਸ਼ਾਹ ਜੀਓ, ਡਾਕਟਰਾਂ ਨੇ ਆਪਰੇਸ਼ਨ ਕਰਵਾਉਣ ਲਈ ਕਿਹਾ ਹੈ।" ਪਾਤਸ਼ਾਹ ਜੀ ਨੇ ਅਰਜ ਸੁਣੀ ਤੇ ਹੁਕਮ ਕੀਤਾ - "ਕਰਵਾ ਲਓ ਆਪਰੇਸ਼ਨ।" ਬੀਬੀ ਆਪਰੇਸ਼ਨ ਤੋਂ ਬੜਾ ਡਰਦੀ ਸੀ। ਉਸਨੇ ਅਗਲੇ ਦਿਨ ਫਿਰ ਅਰਜ ਕੀਤੀ - "ਪਾਤਸ਼ਾਹ ਜੀਓ, ਮੈਂ ਆਪਰੇਸ਼ਨ ਨਹੀਂ ਕਰਵਾਉਣਾ ਚਾਹੁੰਦੀ। ਆਪਰੇਸ਼ਨ ਤੋਂ ਬਿਨਾ ਹੀ ਕ੍ਰਿਪਾ ਕਰੋ ਜੀ।"

ਪਾਤਸ਼ਾਹ ਜੀ ਥੋੜ੍ਹੀ ਦੇਰ ਚੁੱਪ ਰਹੇ ਤੇ ਫੇਰ ਕ੍ਰਿਪਾ ਕਰਦਿਆਂ ਹੁਕਮ ਕੀਤਾ - "ਜਾਓ, ਉਹ ਬੀਬੀ ਨਰਿੰਦਰ ਕੌਰ ਜਸਵੰਤ ਸਿੰਘ ਅਫਰੀਕਾ ਵਾਲਿਆਂ ਦੇ ਘਰੋਂ ਹੈ, ਉਸ ਕੋਲੋਂ ਦਵਾਈ ਲੈ ਲਓ।"

ਦੋਵੇਂ ਜਣੇ ਹੁਕਮ ਪਾ, ਬੀਬੀ ਨਰਿੰਦਰ ਕੌਰ ਕੋਲ ਗਏ। ਉਸਨੂੰ ਸਾਰੀ ਤਕਲੀਫ ਦੱਸੀ। ਉਸਨੇ ਦਵਾਈ ਬਣਾਈ ਤੇ 15 ਦਿਨ ਲਈ ਦਵਾਈ ਦੇ ਦਿਤੀ। ਸਾਰੀਆਂ ਹਦਾਇਤਾਂ ਦੱਸ ਕੇ ਸਾਰੇ ਪਰਹੇਜ ਦੱਸ ਕੇ ਦੁਬਾਰਾ 15 ਦਿਨਾਂ ਬਾਅਦ ਦਿਖਾਉਣ ਲਈ ਕਿਹਾ। ਸਤਪਾਲ ਤੇ ਉਸਦੀ ਘਰਵਾਲੀ 15 ਦਿਨ ਦਵਾਈ ਖਾ ਕੇ ਫੇਰ ਆਏ। ਉਸਨੇ 15 ਦਿਨ ਦੀ ਦਵਾਈ ਹੋਰ ਦਿਤੀ। ਇਸ ਤਰ੍ਹਾਂ ਡੇਢ ਕੁ ਮਹੀਨਾ ਦਵਾਈ ਖਾਧੀ। ਆਰਾਮ ਆਂ ਗਿਆ ਤੇ ਕੋਈ ਸਾਲ ਕੁ ਭਰ ਕੋਈ ਦਰਦ ਨਾ ਹੋਇਆ। ਬਿਲਕੁਲ ਠੀਕ ਠਾਕ ਰਹੀ। ਪਰ ਬਚਨ ਸ੍ਰੀ ਸਤਿਗੁਰੂ ਜੀ ਦਾ ਭਾਵੇਂ ਉਹ ਸਹਿਜ ਸੁਭਾ ਹੀ ਨਿਕਲੇ, ਪੂਰਾ ਤੇ ਜਰੂਰ ਹੀ ਹੋਣਾ ਹੁੰਦਾ ਹੈ। ਪਾਤਸ਼ਾਹ ਜੀ ਨੇ ਆਪਰੇਸ਼ਨ ਕਰਵਾਉਣ ਦਾ ਜੋ ਹੁਕਮ ਕੀਤਾ ਸੀ ਤੇ ਬੀਬੀ ਦਾ ਆਪਰੇਸ਼ਨ ਤਾਂ ਹੋਣਾ ਹੀ ਸੀ। ਇਸ ਕਰਕੇ ਸਾਲ ਕੁ ਬਾਅਦ ਬੀਬੀ ਦੇ ਪੇਟ ਵਿਚ ਦਰਦ ਬਹੁਤ ਹੋਇਆ। ਇਕਦਮ ਬਲੀਡਿੰਗ ਹੋਣੀ ਸ਼ੁਰੂ ਹੋ ਗਈ। ਬਲੀਡਿੰਗ ਵੀ ਏਨੀ ਕਿ ਰੁਕਣ ਦਾ ਨਾਮ ਹੀ ਨਾ ਲਵੇ। ਸੰਜੀਵਨ ਹਸਪਤਾਲ ਵਿਖਾਇਆ। ਡਾਕਟਰਾਂ ਨੇ ਤੁਰੰਤ ਆਪਰੇਸ਼ਨ ਕਰਵਾਉਣ ਦੀ ਸਲਾਹ ਦਿਤੀ। ਕਿਉਂਕਿ ਡਾਕਟਰਾਂ ਦਾ ਕਹਿਣਾ ਸੀ ਕਿ ਪੇਟ ਵਿਚ ਰਸੌਲੀ ਸੀ ਤੇ ਉਹ ਅੰਦਰ ਹੀ ਫੱਟ ਚੁੱਕੀ ਸੀ। ਡਾਕਟਰਾਂ ਨੇ ਜਲਦੀ ਨਾਲ ਆਪਰੇਸ਼ਨ ਕਰ ਦਿਤਾ। ਬੀਬੀ 5-6 ਦਿਨ ਹਸਪਤਾਲ ਰਹਿਣ ਤੋਂ ਬਾਅਦ ਘਰ ਆ ਗਈ। ਬਿਲਕੁਲ ਠੀਕ ਠਾਕ ਹੋ ਗਈ ਤੇ ਆਪਰੇਸ਼ਨ ਕਰਵਾਉਣ ਦਾ ਬਚਨ ਵੀ ਪੂਰਾ ਹੋ ਗਿਆ।

## ਹੋਰ ਸਾਖੀ :-

ਇਸੇ ਤਰ੍ਹਾਂ ਹੀ ਸੰਤ ਸਤਪਾਲ ਸਿੰਘ ਦੇ ਸਹੁਰਾ ਸਾਹਿਬ ਸੰਤ ਉਜਾਗਰ ਸਿੰਘ ਜੀ ਚੜ੍ਹਾਈ ਕਰ ਗਏ। ਉਹ ਆਪਣੇ ਜੀਜਾ ਜੀ ਨੂੰ ਨਾਲ ਲੈ ਕੇ ਸ੍ਰੀ ਭੈਣੀ ਸਾਹਿਬ ਭੋਗ ਦੀ ਤਾਰੀਖ ਲੈਣ ਲਈ ਗਏ। ਉਹਨਾਂ ਦਾ ਵਿਚਾਰ ਸੀ ਕਿ ਭੋਗ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੀ ਪਾਇਆ ਜਾਵੇ। ਸ੍ਰੀ ਭੈਣੀ ਸਾਹਿਬ ਪਹੁੰਚ ਕੇ ਪਤਾ ਲੱਗਾ ਕਿ ਸੱਚੇ ਪਾਤਸ਼ਾਹ ਜੀ ਚੰਡੀਗੜ੍ਹ ਚਲੇ ਗਏ ਹਨ। ਸਤਪਾਲ ਸਿੰਘ ਹੁਰੀਂ ਚੰਡੀਗੜ੍ਹ ਪਹੁੰਚੇ ਤਾਂ ਉਥੋਂ ਪਤਾ ਲੱਗਾ ਕਿ ਸੱਚੇ ਪਾਤਸ਼ਾਹ ਜੀ ਕਰੀਵਾਲਾ ਸਿਰਸੇ ਵੱਲ ਚਲੇ ਗਏ ਹਨ। ਸਤਪਾਲ ਸਿੰਘ ਹੁਰੀਂ ਵਾਪਸ ਮੰਡੀ ਆ ਗਏ। ਉਹਨਾਂ ਦੇ ਜੀਜਾ ਜੀ ਦੇ ਭਾਣਜੇ ਕੁਲਦੀਪ ਸਿੰਘ ਦੇ ਸਹੁਰੇ ਸਿਰਸੇ ਸਨ। ਉਸ ਲੜਕੇ ਨੇ ਕਿਹਾ ਕਿ ਚਲੋ ਮੈਂ ਨਾਲ ਚਲਦਾ ਹਾਂ। ਆਪਾਂ ਸਿਰਸੇ ਹੀ ਹੋ ਆਉਂਦੇ ਹਾਂ। ਦੋਵੇਂ ਜਣੇ ਸਿਰਸੇ ਚਲੇ ਗਏ। ਉਥੋਂ ਪਤਾ ਲੱਗਿਆ ਕਿ ਸਵੇਰੇ ਕਰੀਵਾਲੇ ਆਸਾ ਜੀ ਦੀ ਵਾਰ ਹੈ, ਜਿਹਨਾਂ ਦੇ ਘਰ ਰੁੱਕੇ ਸਨ ਉਹਨਾਂ ਨੇ ਵੀ ਆਸਾ ਜੀ ਵਾਰ ਤੇ ਜਾਣਾ ਸੀ। ਉਹ ਉਹਨਾਂ ਨਾਲ ਹੀ ਆਸਾ ਜੀ ਦੀ ਵਾਰ ਵਿਚ ਗਏ। ਭੋਗ ਤੋਂ ਬਾਅਦ ਸਤਪਾਲ ਸਿੰਘ ਨੇ ਅਰਜ ਕੀਤੀ ਕਿ ਭੋਗ ਦੀ ਤਾਰੀਖ ਦਿਓ। ਅਗੋਂ ਪਾਤਸ਼ਾਹ ਜੀ ਨੇ ਕਾਹਲੀ ਨਾਲ ਬਚਨ ਕੀਤਾ - ਸੰਤ ਤੇਜਾ ਸਿੰਘ ਜੀ ਚੜ੍ਹਾਈ ਕਰ ਗਏ ਹਨ।"ਸਤਪਾਲ ਸਿੰਘ ਨੇ ਕਿਹਾ -"ਨਹੀਂ, ਗਰੀਬ ਨਿਵਾਜ਼, ਮੇਰੇ ਪਿਤਾ ਜੀ ਨਹੀਂ ਮੇਰੇ ਸਹੁਰਾ ਸਾਹਿਬ ਸੰਤ ਉਜਾਗਰ ਸਿੰਘ ਜੀ ਚੜ੍ਹਾਈ ਕੀਤੇ ਹਨ। ਉਹਨਾਂ ਦੇ ਭੋਗ ਦੀ ਤਾਰੀਖ ਦਿਓ ਜੀ।"

ਭੋਗ ਦੀ ਤਾਰੀਖ ਮਿਲੀ ਤੇ ਭੋਗ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੀ ਪਾਇਆ ਗਿਆ।

ਸਤਪਾਲ ਸਿੰਘ ਹੁਰਾਂ ਦਾ ਘਰ ਜਰਾ ਕੁ ਚੜ੍ਹਾਈ ਤੇ ਸੀ। ਸੰਤ ਤੇਜਾ ਸਿੰਘ ਆਪਣੇ ਘਰ ਵੱਲ ਨੂੰ ਆ ਰਹੇ ਸਨ। ਉਹ ਗਿਰ ਗਏ। ਉਹਨਾਂ ਨੂੰ ਥੋੜ੍ਹਾ ਨੁਕਸ ਸੀ। ਪਰ ਥੋੜ੍ਹੀ ਦੇਰ ਬਾਅਦ ਆਰਾਮ ਆ ਗਿਆ। ਫਿਰ ਇਕ ਵਾਰੀ ਇਸੇ ਤਰ੍ਹਾਂ ਹੀ ਹੋਇਆ। ਹਸਪਤਾਲ ਲੈ ਗਏ। ਉਹਨਾਂ ਨੂੰ **Heart Attack** ਹੋ ਗਿਆ ਤੇ ਸਤਿਗੁਰੂ ਜੀ ਨੇ ਹੁਕਮ ਜੁ ਕੀਤਾ ਸੀ ਉਹ ਪੂਰਾ ਹੋਣਾ ਹੀ ਸੀ, ਸੋ ਪੂਰਾ ਹੋਇਆ। ਸੰਤ ਤੇਜਾ ਸਿੰਘ ਜੀ ਝੱਟਪਟ ਹੀ ਚਲ ਵਸੇ। ਸੋ ਸਤਿਗੁਰੂ ਅਕਾਲ ਪੁਰਖ ਹੈ। ਉਸਦੀ ਰਸਨਾ ਵਿਚੋਂ ਸਹਿਜ ਸੁਭਾ ਹੀ ਨਿਕਲਿਆ ਬਚਨ ਵੀ ਪੂਰਾ ਹੁੰਦਾ ਹੈ। ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ !

# ਹੁਕਮ ਮੰਨੈ ਹੋਵੈ ਪਰਵਾਨ

ਸੰਬੰਧਤ ਸੰਤ ਦਰਸ਼ਨ ਸਿੰਘ ਜੀ ਟਾਇਰਾਂ ਵਾਲੇ, ਮੰਡੀ

ਸੰਤ ਦਰਸ਼ਨ ਸਿੰਘ ਜੀ ਮੰਡੀ ਵਾਲੇ ਪਿਛੋਂ ਲਾਇਲਪੁਰ ਪਾਕਿਸਤਾਨ ਦੇ ਹਨ। ਇਹਨਾਂ ਦੇ ਪਿਤਾ ਜੀ ਸੰਤ ਬਲਵੰਤ ਸਿੰਘ ਜੀ ਹਨ। ਸੰਨ 1976 ਵਿਚ ਜਦੋਂ ਸ੍ਰੀ ਭੈਣੀ ਸਾਹਿਬ ਸਵਾ ਲੱਖ ਪਾਠਾਂ ਦਾ ਪ੍ਰਵਾਹ ਚਲ ਰਿਹਾ ਸੀ ਤਾਂ ਇਹ ਪ੍ਰਵਾਰ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸ੍ਰੀ ਭੈਣੀ ਸਾਹਿਬ ਆ ਗਿਆ। ਇਹਨਾਂ ਦੀ ਲੜਕੀ ਪਾਠ ਕਰਦੀ ਸੀ। ਮਾਤਾ ਪਿਤਾ ਨਾਲੇ ਪਾਠ ਕਰਦੇ ਸਨ ਨਾਲੇ ਸੇਵਾ। ਦੋ ਬੱਚੇ ਇਕ ਲੜਕਾ ਦਸ ਕੁ ਸਾਲਾਂ ਦਾ ਸੀ ਤੇ ਇਕ ਅੱਠ ਸਾਲਾਂ ਦਾ।

ਇਕ ਦਿਨ ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੰਤ ਹਰਨਾਮ ਸਿੰਘ ਹੁਰਾਂ ਦੇ ਡੇਰੇ ਰਾਗੀ ਹਰਭਜਨ ਸਿੰਘ ਦੇ ਕੋਲ ਖੜ੍ਹੇ ਦਰਸ਼ਨ ਦੇ ਰਹੇ ਸਨ। ਦਰਸ਼ਨ ਸਿੰਘ ਨੇ ਵੀ ਆਪਣੇ ਲੜਕਿਆ ਸਮੇਤ ਨਮਸਕਾਰ ਕੀਤੀ। ਹੁਕਮ ਹੋਇਆ – 'ਇਹਨਾਂ ਬੱਚਿਆਂ ਨੂੰ ਰਾਗ ਸਿਖਾਉਣਾ ਹੈ।'' ਇਹਨਾਂ ਨੂੰ ਤੂੰ ਲੈ ਕੇ ਬੰਬਈ ਚਲਾ ਜਾ ਤੇ ਬਾਕੀ ਪ੍ਰਵਾਰ ਏਥੇ ਰਹੇ।'' ਹੁਕਮ ਤੇ ਬੜਾ ਕਰੜਾ ਸੀ। ਇਕੱਲਾ ਰਹਿਣਾ, ਪ੍ਰਸ਼ਾਦੇ ਪਾਣੀ ਦੀ ਔਖ ਪਰ ਹੁਕਮ ਮੰਨਣਾ ਵੀ ਤਾਂ ਗੁਰਸਿੱਖਾਂ ਦੇ ਅਸੂਲ ਹਨ। ਹੁਕਮ ਮੰਨ ਸੰਤ ਦਰਸ਼ਨ ਸਿੰਘ ਹੁਰੀਂ ਬੰਬਈ ਚਲੇ ਗਏ ਤੇ ਉਥੇ ਧਰਮਸ਼ਾਲਾ ਵਿਚ ਰਹੇ। ਪਤਾ ਨਹੀਂ ਪਿਛਲੇ ਜਨਮ ਦੀ ਸੋਝੀ ਸੀ, ਕਿ ਬੱਚੇ ਰਾਗ ਬਚਪਨ ਤੋਂ ਹੀ ਜਾਣਦੇ ਸਨ। ਬਹੁਤ ਵਧੀਆ ਰਾਗ ਗਾ ਲੈਂਦੇ ਸਨ।

ਸੱਚੇ ਪਾਤਸ਼ਾਹ ਜੀ ਨੇ ਛੋਟੇ ਕਾਕੇ ਨੂੰ ਅੱਲਾਰਖਾਂ ਤੋਂ ਤਬਲੇ ਦੀ ਸੰਥਾ ਦੁਆਈ ਤੇ ਵੱਡੇ ਨੂੰ ਪੰਡਤ ਰਾਮ ਨਾਰਾਇਣ ਜੀ ਪਾਸ (ਜਿਹੜੇ ਉਚ ਕੋਟੀ ਦੇ ਕਲਾਕਾਰ ਹਨ) ਰਾਗ ਸਿੱਖਣ ਲਈ ਪਾਇਆ। ਸੰਤ ਦਰਸ਼ਨ ਸਿੰਘ ਹੁਰੀਂ ਦੋ ਕੁ ਸਾਲ ਬੰਬਈ ਹੀ ਰਹੇ। ਉਹਨਾਂ ਰਾਗ ਦੇ ਕਲਾਕਾਰਾਂ ਨੇ ਕਿਹਾ, ਜਿਹੜਾ ਇਹ ਕੀਰਤਨ ਕਰਦੇ ਹਨ, ਉਹ ਸਭ ਛੱਡ ਦੇਣ ਸਭ ਗਲਤ ਹੈ। ਦੋ ਸਾਲ ਬੰਬਈ ਰਹਿਣ ਤੋਂ ਬਾਅਦ ਵਿਚ ਬੰਗਲੌਰ ਆ ਗਏ। ਫਿਰ ਕਦੇ ਮੰਡੀ ਆ ਜਾਣਾ। ਫਿਰ ਜਾਕੇ ਪੰਜ ਸਾਲ ਬੰਬਈ ਬੱਚਿਆਂ ਕੋਲ ਰਹੇ। ਬੱਚੇ ਉਥੇ ਹੀ ਰਾਗ ਸਿਖਦੇ ਰਹੇ। ਸੰਤਾਂ ਨੂੰ ਲੇਖਕ ਨੇ ਪੁੱਛਿਆ – ''ਜੀ ਕਿੰਨੀ ਫੀਸ ਦਿੰਦੇ ਸਓ ?'' (ਕਿਉਂਕਿ ਏਨੇ ਵੱਡੇ ਕਲਾਕਾਰ ਦੀ ਫੀਸ ਵੀ ਤੇ ਵੱਡੀ ਹੀ ਹੋਵੇਗੀ) ਪਰ ਜਵਾਬ ਵਿਚ ਦਰਸ਼ਨ ਸਿੰਘ ਨੇ ਕਿਹਾ – ''ਜੀ ਮੈਨੂੰ ਨਹੀਂ ਪਤਾ, ਇਹ ਸੱਚੇ ਪਾਤਸ਼ਾਹ ਹੀ ਜਾਣਨ।'' ਸਾਧ ਸੰਗਤ ਜੀ ਗਰੀਬਾਂ ਦੇ ਬੱਚੇ ਉਚ ਕੋਟੀ ਦੇ ਕਲਾਕਾਰ ਬਣਾਉਣ ਲਈ ਆਪ ਧਨ ਦਾ ਖਰਚਾ ਕਰਨਾ ਕਿਸੇ ਮਨੁੱਖ ਦਾ ਕੰਮ ਨਹੀਂ ਹੈ। ਇਹ ਤੇ ਸਿਰਫ ਉਸ ਅਕਾਲ ਪੁਰਖ ਗਰੀਬ ਨਿਵਾਜ਼ ਦਾ ਹੀ ਕੰਮ ਹੈ। ਬੱਚੇ ਅੱਜ ਉਚ ਕੋਟੀ ਦੇ ਕਲਾਕਾਰ ਹਨ। ਉਹ ਦੇਸ਼ਾਂ ਵਿਦੇਸ਼ਾਂ ਵਿਚ ਜਾ ਕੇ ਆਪਣੇ ਰਾਗ ਦੀ ਕਲਾ ਦਾ ਪ੍ਰਦਰਸ਼ਨ ਕਰਦੇ ਹਨ। ਏਧਰ ਸੰਤ ਦਰਸ਼ਨ ਸਿੰਘ ਵੀ ਹੁਕਮ ਮੰਨਣ ਵਿਚ ਏਨੇ ਤੱਤਪਰ ਕਿ ਬੱਚਿਆਂ ਨੂੰ ਜਿਉਂ ਰਾਗ ਸਿੱਖਣ ਲਈ ਭੇਜਿਆ, ਮੁੜ ਉਹਨਾਂ ਦੀ ਪੜ੍ਹਾਈ ਨਹੀਂ ਹੋ ਸਕੀ। ਪਰ ਕੋਈ ਪਰਵਾਹ ਹੀ ਨਹੀਂ ਕੀਤੀ। ਪਿੱਛਾਂਹ ਮੁੜਕੇ ਵੇਖਿਆ ਹੀ ਨਹੀਂ। ਮਾਇਆ ਦੀ ਏਨੀ ਕ੍ਰਿਪਾ ਹੈ ਕਿ ਸਤਿਗੁਰੂ ਜੀ ਜਦੋਂ ਵੀ ਹੁਕਮ ਕਰਨ ਹਰ ਵਕਤ ਤਿਆਰ ਹਨ। ਦਸਵੰਧ ਜ਼ਰੂਰ ਕੱਢਦੇ ਹਨ।

ਇਕ ਬਚਨ ਸੁਣਾਉਂਦੇ ਹਨ ਦਸਵੰਧ ਬਾਰੇ। ਇਕ ਦੁਕਾਨ ਖਰੀਦੀ 30 ਲੱਖ ਦੀ। ਉਹਦੇ ਤੇ ਮਹੀਨੇ ਦਾ 5-7 ਹਜਾਰ ਐਵੇਂ ਹੀ ਹਰਜ਼ਾਨਾ ਪਿਆ ਕਰੇ। ਆਮਦਨ ਕੋਈ ਨਾ ਹੋਵੇ। ਉਹਨਾਂ ਬੜੀ ਕੋਸ਼ਿਸ਼ ਕੀਤੀ ਕਿ ਦੁਕਾਨ ਵਿਕ ਜਾਵੇ ਤੇ ਚੰਗੇ ਪੈਸੇ ਦੇ ਜਾਵੇ, ਪਰ ਦੁਕਾਨ ਨਾ ਵਿਕੇ। ਹਾਰ ਕੇ ਇਕ ਦਿਨ ਇਕ ਗਾਹਕ ਲੱਗਾ, ਦੁਕਾਨ ਦਾ ਸੌਦਾ ਸੋਲ੍ਹਾਂ ਲੱਖ ਵਿਚ ਹੋਇਆ। ਪੰਜ ਲੱਖ ਉਹਨਾਂ ਬਿਆਨਾ ਕੀਤਾ। ਹੋਇਆ ਇਸ ਤਰ੍ਹਾਂ ਕਿ ਜਿਸ ਨੇ ਦੁਕਾਨ ਲੈਣੀ ਸੀ, ਉਸ ਕੋਲੋਂ ਪੈਸੇ ਦਾ ਬੰਦੋਬਸਤ ਨਾ ਹੋ ਸਕਿਆ। ਹੋਰ ਗਾਹਕ ਲੱਭਾ। ਦੁਕਾਨ 17 ਲੱਖ 60 ਹਜਾਰ ਵਿਚ ਵਿਕੀ। ਸਾਧ ਸੰਗਤ ਜੀ 16 ਲੱਖ ਦੀ ਦਸਵੰਧ ਇਕ ਲੱਖ 60 ਹਜਾਰ ਹੀ ਬਣਦੀ ਸੀ। ਸੋ ਪਾਤਸ਼ਾਹ ਜੀ ਨੇ ਆਪਣਾ ਦਸਵੰਧ ਵੱਖਰਾ ਹੀ ਵਾਧੂ ਮੁੱਲ ਪੁਆ ਕੱਢਵਾ ਲਿਆ। ਧੰਨ ਹੈ ਜਗਤ ਸਿਰੰਦਾ ਸੱਚਾ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ !

## ਹੋਰ ਸਾਖੀ :-

ਇਹ ਗੱਲ 1954-55 ਦੀ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੰਡੀ ਦਰਸ਼ਨ ਦਿਤੇ। ਸੰਤ ਦਰਸ਼ਨ ਸਿੰਘ ਨੇ ਖਰਬੂਜੇ ਖਰੀਦੇ। ਖਰਬੂਜੇ ਬਹੁਤ ਸੁਹਣੇ ਮਿੱਠੇ ਨਿਕਲੇ। ਮਨ ਵਿਚ ਇੱਛਾ ਪੈਦਾ ਹੋਈ ਕਿ ''ਹੋਵੇ ਨਾ ਕਿਤੇ ਇਹ ਖਰਬੂਜੇ ਪਾਤਸ਼ਾਹ ਜੀ ਛੱਕਣ।'' ਦੀਵਾਨ ਲੱਗਾ ਹੋਇਆ ਸੀ। ਸੰਤ ਦਰਸ਼ਨ ਸਿੰਘ ਨੇ ਆਣ ਖਰਬੂਜੇ ਮੱਥਾ ਟੇਕੇ। ਧੰਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ। ਉਹਨਾਂ ਨੇ ਉਸੇ ਵਕਤ ਆਪ ਆਪਣੇ ਹਸਤ ਕੰਵਲਾਂ ਨਾਲ ਖਰਬੂਜੇ ਆਪਣੇ ਵੱਲ ਨੂੰ ਕਰ ਲਏ। ਏਸੇ ਤਰ੍ਹਾਂ ਹੀ ਇਕ ਵਾਰੀ ਸੰਤ ਦਰਸ਼ਨ ਸਿੰਘ ਨੇ ਅੰਬ ਮੱਥਾ ਟੇਕੇ ਤੇ ਮਨ ਵਿਚ ਇਹੀ ਚਾਹ ਕਿ ਸੱਚੇ ਪਾਤਸ਼ਾਹ ਜੀ ਆਪ ਅੰਬਾਂ ਨੂੰ ਭੋਗ ਲਾਉਣ। ਅੰਤਰਯਾਮੀ ਪਾਤਸ਼ਾਹ ਨੇ ਫਿਰ ਉਸੇ ਤਰ੍ਹਾਂ ਹੀ ਗਰੀਬ ਦਾ ਮਾਣ ਰੱਖਿਆ। ਆਪਣੇ ਹਸਤ ਕੰਵਲਾਂ ਨਾਲ ਅੰਬ ਹੌਲੀ ਹੌਲੀ ਆਪਣੇ ਵੱਲ ਨੂੰ ਕਰਕੇ ਆਪਣੇ ਪਿੱਛੇ ਰੱਖ ਲਏ।

ਧੰਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ! ਗਰੀਬਾਂ ਨਾਲ ਪਿਆਰ ਕਰਦੇ ਹਨ। ਇਸੇ ਕਰਕੇ ਤੇ ਇਸਦਾ ਨਾਮ ਗਰੀਬ ਨਿਵਾਜ਼ ਹੈ।

# ਦਰਸ਼ਨ ਕਰਨ ਦੀ ਲਾਲਸਾ ਪੂਰੀ ਕੀਤੀ

**ਸੰਬੰਧਤ ਸੰਤ ਨਰਿੰਦਰ ਸਿੰਘ ਜੀ ਸਪੁੱਤਰ ਸੰਤ ਬਿਸ਼ਨ ਸਿੰਘ ਜੀ, ਮੰਡੀ**

ਸੰਤ ਨਰਿੰਦਰ ਸਿੰਘ ਜੀ ਪਿਛੋਂ ਪਿੰਡ ਗੁਜਰਾਂਵਾਲੇ ਪਾਕਿਸਤਾਨ ਦੇ ਹਨ। 1947 ਦੀ ਵੰਡ ਪਿਛੋਂ ਮੰਡੀ ਆ ਕੇ ਵੱਸ ਗਏ ਹਨ। ਇਹਨਾਂ ਦੇ ਭਰਾ ਦੀ ਲੜਕੀ ਹੰਸਪਾਲ ਜੀ ਦੀ ਵੱਡੀ ਨੂੰਹ ਹੈ ਜੋ ਟਿੱਕਾ ਜੀ ਦੇ ਘਰੋਂ ਹੈ। ਇਹਨਾਂ ਦੀ ਆਪਣੀ ਬੀਬੀ ਦਿੱਲੀ ਦੇ ਸੂਬਾ ਸੁਖਦੇਵ ਸਿੰਘ ਜੀ ਦੇ ਛੋਟੇ ਭਰਾ ਵੱਲ ਵਿਆਹੀ ਹੋਈ ਹੈ। ਇਹਨਾਂ ਦਾ ਆਨੰਦ ਕਾਰਜ ਖੁਲ੍ਹੇ ਪਰਵਾਰ ਵਿਚ ਹੀ ਹੋਇਆ। ਇਹਨਾਂ ਦਾ ਸਹੁਰਾ ਪਰਵਾਰ ਪਟਿਆਲੇ ਹੈ। ਵਿਆਹ ਤੋਂ ਬਾਅਦ ਬੀਬੀ ਨੇ ਭਜਨ ਪੁੱਛ ਲਿਆ ਹੈ। ਪੂਰੀ ਗੁਰ ਮਰਿਆਦਾ ਵਿਚ ਰਹਿੰਦੀ ਹੈ।

ਇਕ ਵਾਰੀ ਦੀ ਗੱਲ ਹੈ। ਸੰਤ ਨਰਿੰਦਰ ਸਿੰਘ ਜੀ ਆਪਣੇ ਸਹੁਰੇ ਘਰ ਪਟਿਆਲੇ ਗਏ ਹੋਏ ਸਨ। ਮਲੇਰ ਕੋਟਲੇ ਉਹਨਾਂ ਦਿਨਾਂ ਵਿਚ ਮੇਲਾ ਸੀ। ਸੰਤਾਂ ਨੇ ਪ੍ਰੋਗਰਾਮ ਬਣਾਇਆ ਕਿ ਪਟਿਆਲੇ ਤੋਂ ਸਵੇਰੇ ਹੀ ਚੱਲ ਕੇ ਮਲੇਰ ਕੋਟਲੇ ਜਾ ਕੇ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕੀਤੇ ਜਾਣ। ਪਟਿਆਲ਼ੇ ਉਹਨਾਂ ਦੀ ਸਾਲੀ ਤੇ ਹੋਰ ਬੱਚੇ ਵੀ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰਨ ਜਾਣ ਲਈ ਤਿਆਰ ਹੋ ਪਏ। ਜਾਛ ਗਿ ਤਿਆਰ ਹੁੰਦਿਆਂ ਕਿੱਥੇ ਸਵੇਰੇ ਦੇ 7-8 ਵੱਜੇ ਤੁਰਨ ਦਾ ਪ੍ਰੋਗਰਾਮ ਸੀ ਤੇ ਕਿੱਥੇ ਦਿਨ ਦੇ 1-2 ਵੱਜ ਗਏ। ਮਨ ਵਿਚ ਵਿਚਾਰ ਆਇਆ ਕਿ ਦਰਸ਼ਨ ਤੇ ਹੁਣ ਹੋਣੇ ਹੀ ਨਹੀਂ ਹਨ, ਕਿਉਂਕਿ ਉਥੋਂ ਭੋਗ ਪਾ ਕੇ ਪਾਤਸ਼ਾਹ ਜੀ ਜਾ ਚੁੱਕੇ ਹੋਣੇ ਹਨ ਪਰ ਚੱਲੋ ਮੂੰਹੋਂ ਕੱਢਿਆ ਹੈ ਮਲੇਰ ਕੋਟਲੇ ਜਾਣ ਲਈ। ਸੋ ਮਲੇਰ ਕੋਟਲੇ ਤੋਂ ਹੀ ਹੋ ਆਉਂਦੇ ਹਾਂ।

ਗੱਡੀ ਵਿਚ 5-6 ਸਰੀਰ ਤੇ ਬੱਚੇ ਸਵਾਰ ਹੋ ਮਲੇਰ ਕੋਟਲੇ ਲਈ ਚੱਲ ਪਏ। ਜਦੋਂ ਘੰਟਾ ਕੁ ਹੋ ਗਿਆ ਸਫ਼ਰ ਕਰਦਿਆਂ ਤਾਂ ਅੱਗੇ ਕੀ ਵੇਖਿਆ ਕਿ ਰਸਤੇ ਵਿਚ ਜਗ੍ਹਾ ਜਗ੍ਹਾ ਤੇ ਪੁਲਿਸ ਖੜ੍ਹੀ ਹੋਈ ਸੀ। ਮਨ ਵਿਚ ਸੋਚਿਆ ਕਿ ਹੁਣ ਕੋਈ ਉਗਰਵਾਦ ਦਾ ਤਾਂ ਕੰਮ ਨਹੀਂ ਹੈ ਤੇ ਪੁਲਿਸ ਪਤਾ ਨਹੀਂ ਕਿਉਂ ਖੜ੍ਹੀ ਹੈ ? ਅਜੇ ਮਲੇਰ ਕੋਟਲੇ ਦਾ ਘੰਟੇ ਕੁ ਦਾ ਰਸਤਾ ਹੋਰ ਸੀ। ਮਨ ਬਣਾ ਲਿਆ ਕਿ ਦਰਸ਼ਨ ਤਾਂ ਹੋਣੇ ਨਹੀਂ ਚੱਲੋ ਏਥੋਂ ਹੀ ਵਾਪਸ ਚਲੇ ਚਲੀਏ। ਪਰ ਉਹ ਵਾਪਸ ਜਾਣ ਦੇਵੇ ਤਦ ਨਾ। ਹੋਇਆ ਇਸ ਤਰ੍ਹਾਂ ਕਿ ਪੁਲ ਆਇਆ, ਪੁਲਿਸ ਬਹੁਤ ਖੜ੍ਹੀ ਸੀ। ਪੁਲ ਪਾਰ ਕਰਦਿਆਂ ਹੀ ਗੱਡੀ ਦਾ ਟਾਇਰ ਪੰਕਚਰ ਹੋ ਗਿਆ। ਗੱਡੀ ਰੁੱਕੀ। ਪੁਲਿਸ ਵਾਲਿਆਂ ਨੇ ਇਕਦਮ ਗੱਡੀ ਸਾਈਡ ਤੇ ਕਰਨ ਦਾ ਇਸ਼ਾਰਾ ਕੀਤਾ। ਪੰਕਚਰ ਗੱਡੀ ਚਲਦੀ ਕਿੱਦਾਂ, ਪੁਲਿਸ ਵਾਲਿਆਂ ਨੇ ਨਾਲ ਧੱਕਾ ਲੁਆਇਆ ਤੇ ਗੱਡੀ ਸਾਈਡ ਤੇ ਕਰਾ ਦਿਤੀ। ਟਾਇਰ ਲਾਹਿਆ, ਦੂਜਾ ਬਦਲਿਆ, ਵਕਤ ਤਾਂ ਲੱਗਣਾ ਹੀ ਸੀ। ਏਨੇ ਨੂੰ ਅਸੀਂ ਕੀ ਵੇਖਦੇ ਹਾਂ ਕਿ ਦੂਰੋਂ ਪਾਤਸ਼ਾਹ ਜੀ ਦੀਆਂ ਗੱਡੀਆਂ ਆ ਰਹੀਆਂ ਹਨ। ਪੁਲਿਸ ਵਾਲੇ ਸ਼ਾਇਦ ਪਾਤਸ਼ਾਹ ਜੀ ਦੀਆਂ ਗੱਡੀਆਂ ਲੰਘਾਉਣ ਲਈ ਹੀ ਖੜ੍ਹੇ ਸਨ। ਪਾਤਸ਼ਾਹ ਜੀ ਦੀ ਗੱਡੀ ਨਰਿੰਦਰ ਸਿੰਘ ਜੀ ਦੀ ਗੱਡੀ ਦੇ ਕੋਲ ਆ ਕੇ ਧੀਮੀ ਰਫ਼ਤਾਰ ਵਿਚ ਹੋ ਗਈ। ਪਾਤਸ਼ਾਹ ਜੀ ਨੇ ਆਪਣਾ ਨੂਰਾਨੀ ਚਿਹਰਾ ਸ਼ੀਸ਼ੇ ਵਿਚੋਂ ਬਾਹਰ ਕੱਢ ਸੰਤ ਨਰਿੰਦਰ ਸਿੰਘ ਹੁਰਾਂ ਨੂੰ ਸਾਖਿਆਤ ਦਰਸ਼ਨ ਦਿਤੇ। ਸੰਤਾਂ ਦੀ ਮਨੋਕਾਮਨਾ ਦਰਸ਼ਨ ਕਰਨ ਦੀ ਪੂਰੀ ਹੋ ਗਈ। ਸੱਚੇ ਪਾਤਸ਼ਾਹ ਜੀ ਰੁਕੇ ਤਾਂ ਨਾ ਪਰ ਦਰਸ਼ਨ ਦੇ ਕੇ ਤਪਦੇ ਹਿਰਦੇ ਸ਼ਾਂਤ ਜ਼ਰੂਰ ਕਰ ਗਏ।

ਟਾਇਰ ਬਦਲ ਕੇ ਹੌਲੀ ਹੌਲੀ ਗੱਡੀ ਦੋ ਕੁ ਮੀਲ ਤੇ ਅੱਗੇ ਲਿਆਂਦੀ। ਉਥੇ ਇਕ ਮੈਕੇਨਿਕ ਦੀ ਦੁਕਾਨ ਸੀ। ਸੋਚਿਆ ਕਿ ਪੰਕਚਰ ਲੁਆ ਹੀ ਲੈਣਾ ਚਾਹੀਦਾ ਹੈ। ਮੈਕੇਨਿਕ ਨੂੰ ਪੰਕਚਰ ਲਾਉਣ ਲਈ ਕਿਹਾ। ਮੈਕੇਨਿਕ ਨੇ ਟਾਇਰ ਖੋਲ੍ਹਿਆ। ਸਾਰੀ ਟਿਊਬ ਚੈਕ ਕੀਤੀ। ਸਾਧ ਸੰਗਤ ਜੀ, ਪੰਕਚਰ ਟਿਊਬ ਹੋਈ ਹੀ ਨਹੀਂ ਸੀ। ਉਸਨੂੰ ਦੁਬਾਰਾ ਚੈਕ ਕਰਨ ਲਈ ਕਿਹਾ। ਉਸ ਨੇ ਬਾਰ ਬਾਰ ਚੈਕ ਕੀਤਾ। ਮੈਕੇਨਿਕ ਕਹਿਣ ਲੱਗਾ - ''ਸਰਦਾਰ ਜੀ, ਟਾਇਰ ਤੇ ਪੰਕਚਰ ਹੋਇਆ ਹੀ ਨਹੀਂ।'' ਮੈਕੇਨਿਕ ਨੇ ਫਿਰ ਉਸੇ ਤਰ੍ਹਾਂ ਹੀ ਹਵਾ ਭਰੀ ਤੇ ਟਾਇਰ ਉਸੇ ਤਰ੍ਹਾਂ ਹੀ ਉਸਦੀ ਪਹਿਲੀ ਜਗ੍ਹਾ ਤੇ ਹੀ ਲਗਾ ਦਿਤਾ।

ਇਹ ਕੌਤਕ ਸੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਦਾ। ਦਰਸ਼ਨ ਕਰਨ ਦੀ ਲਾਲਸਾ - ਦਰਸ਼ਨ ਦੇਣੇ ਸਨ। ਪੰਕਚਰ ਦਾ ਬਹਾਨਾ। ਗੱਡੀ ਉਥੇ ਘੰਟਾ ਖੜ੍ਹੀ ਰਹੀ। ਪਿਛੋਂ ਆਪ ਆਉਣਾ ਤੇ ਦਰਸ਼ਨ ਦੇਣੇ। ਗੱਡੀ ਫਿਰ ਚੱਲ ਪੈਣੀ ਤੇ ਕੋਈ ਨੁਕਸ ਵੀ ਨਾ ਨਿਕਲਣਾ। ਇਹ ਸਾਰੀਆਂ ਕਰਾਮਾਤਾਂ ਜਾਹਰਾ ਜਹੂਰ ਅਕਾਲ ਪੁਰਖ ਤੋਂ ਸਿਵਾ ਕੋਈ ਨਹੀਂ ਕਰ ਸਕਦਾ।

# ਭੁਜੰਗੀ ਦੀ ਦਾਤ

ਸੰਬੰਧਤ ਸੰਤ ਦਇਆ ਸਿੰਘ ਜੀ ਮਠਾਰੂ

ਸੰਤ ਦਇਆ ਸਿੰਘ ਜੀ ਮਠਾਰੂ ਲੰਡਨ ਤੋਂ ਦੱਸਦੇ ਹਨ ਕਿ ਇਹ ਗੱਲ ਉਹਨਾਂ ਦੇ ਸਪੁੱਤਰ ਸੰਤ ਨਗਿੰਦਰ ਸਿੰਘ ਸੰਬੰਧੀ ਹੈ। ਨੈਰੋਬੀ ਵਿਖੇ ਤਨਜਾਨੀਆ ਵਿਚ ਸਤਿਗੁਰੂ ਜੀ ਦਾ ਦੌਰਾ ਸੀ। ਹਾਜ਼ਰਾ ਹਜ਼ੂਰ ਪਤਿਤ ਪਾਵਨ ਸਮੇਂ ਦੇ ਮਾਲਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਛੋਟੇ ਠਾਕੁਰ ਸੰਤ ਉਦੈ ਸਿੰਘ ਜੀ ਸਨ। ਹੁਕਮ ਹੋਇਆ ਨੈਸ਼ਨਲ ਪਾਰਕ ਜਾਣ ਦਾ, ਦੋਵੇਂ ਗੱਡੀਆ ਇਕ ਸ੍ਰੀ ਸਤਿਗੁਰੂ ਜੀ ਵਾਲੀ ਤੇ ਦੂਸਰੀ ਠਾਕੁਰ ਜੀ ਵਾਲੀ, ਆਪਣੀ ਰਫਤਾਰ ਤੇ ਜਾ ਰਹੀਆਂ ਸਨ। ਠਾਕੁਰ ਜੀ ਵਾਲੀ ਗੱਡੀ ਸਤਵੰਤ ਸਿੰਘ ਜੋ ਕਿ ਨਗਿੰਦਰ ਸਿੰਘ ਦਾ ਭਣਵਈਆ ਹੈ, ਚਲਾ ਰਿਹਾ ਸੀ ਤੇ ਦੂਜੀ ਗੱਡੀ ਵਿਚ ਸੱਚੇ ਪਾਤਸ਼ਾਹ ਜੀ ਦੇ ਨਾਲ ਸੰਤ ਦਰਸ਼ਨ ਸਿੰਘ ਜੀ ਵੀ ਸਨ। ਅਚਾਨਕ ਗੱਡੀ ਰੋਕਣ ਦਾ ਹੁਕਮ ਹੋਇਆ। ਗੱਡੀ ਗੇਮ ਪਾਰਕ ਦੇ ਗੇਟ ਕੋਲ ਆ ਕੇ ਰੁੱਕ ਗਈ। ਸੱਚੇ ਪਾਤਸ਼ਾਹ ਜੀ ਗੱਡੀ ਵਿਚੋਂ ਬਾਹਰ ਨਿਕਲ ਖੜ੍ਹੇ ਹੋ ਕੇ ਪਿਛੋਂ ਆਉਂਦੀ ਦੂਜੀ ਗੱਡੀ ਦੀ ਇੰਤਜਾਰ ਕਰਨ ਲੱਗੇ। ਏਨੇ ਨੂੰ ਕੁੱਝ ਚਿਰ ਬਾਅਦ ਦੂਜੀ ਗੱਡੀ ਵੀ ਆ ਕੇ ਰੁੱਕੀ। ਦੂਜੀ ਗੱਡੀ ਜਿਹਦੇ ਵਿਚ ਠਾਕੁਰ ਜੀ ਵੀ ਸਵਾਰ ਸਨ, ਦਾ ਐਕਸੀਡੈਂਟ ਹੋ ਚੁਕਿਆ ਸੀ। ਪਰ ਸਾਰੇ ਦੇ ਸਾਰੇ ਵਾਲ-ਵਾਲ ਬਚ ਗਏ। ਕਿਸੇ ਦੇ ਵੀ ਕੋਈ ਸੱਟ ਨਾ ਵੱਜੀ। ਸਤਵੰਤ ਸਿੰਘ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਬੜਾ ਹੀ ਰੋਇਆ। ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਉਹਨਾਂ ਨੂੰ ਹੌਂਸਲਾ ਦਿੰਦਿਆਂ ਚੁੱਪ ਕਰਾਇਆ ਤੇ ਸੁੱਖ ਸਾਂਦ ਪੁੱਛੀ, ਪੁੱਛਿਆ - ''ਕਿਤੇ ਸੱਟ ਤਾਂ ਨਹੀਂ ਵੱਜੀ ?''

ਸਤਵੰਤ ਸਿੰਘ ਹੁਰਾਂ ਆਖਿਆ - ''ਗਰੀਬ ਨਿਵਾਜ਼, ਪੰਜ ਦਿਨ ਦੇ ਉਨੀਂਦਰੇ ਹਾਂ ਤੇ ਮੈਨੂੰ ਪਤਾ ਹੀ ਨਹੀਂ ਲੱਗਾ ਕਿ ਗੱਡੀ ਏਨੇ ਲੰਮੇ ਸਫ਼ਰ ਤੇ ਕਿਸ ਤਰ੍ਹਾਂ ਚਲਦੀ ਆਈ ਹੈ।''

ਸੱਚੇ ਪਾਤਸ਼ਾਹ ਜੀ ਨੇ ਫੇਰ ਪੰਜ ਦਿਨ ਦੇ ਦੌਰੇ ਤੇ ਤਨਜਾਨੀਆ ਜਾਣਾ ਸੀ। ਨਗਿੰਦਰ ਸਿੰਘ ਨੂੰ ਹੁਕਮ ਕੀਤਾ - ''ਤੂੰ ਗੱਡੀ ਚਲਾ ਲਏਂਗਾ ?'' ''ਜੀ, ਗਰੀਬ ਨਿਵਾਜ਼ ਜੀਓ ਆਪ ਜੀ ਦਾ ਹੁਕਮ ਹੋਵੇ ਤਾਂ।''

ਗਰੀਬ ਨਿਵਾਜ਼ ਜੀ ਨੇ ਹੁਕਮ ਕੀਤਾ - ''ਚੰਗੀ ਤਰ੍ਹਾਂ ਹੱਥ ਮੂੰਹ ਧੋ ਕੇ ਤਾਜਾ ਹੋ ਜਾ ਤੇ ਜਾਹ ਸਾਹਮਣੇ ਹੋਟਲ ਵਿਚੋਂ ਚਾਹ ਪੀ ਆ, ਤੂੰ ਫੇਰ ਅਜੇ ਗੱਡੀ ਚਲਾਉਣੀ ਹੈ।''

ਹੁਕਮ ਸਤਿਗੁਰੂ ਜੀ ਦਾ ਸੀ ਪਰ ਸਾਧ ਸੰਗਤ ਜੀ ਕਿਤੇ ਤੁਹਾਡੇ ਮਨਾਂ ਵਿਚ ਭੁਲੇਖਾ ਰਹਿ ਜਾਏ ਕਿਉਂਕਿ ਸਤਿਗੁਰੂ ਜੀ ਤਾਂ ਚਾਹ ਪੀਣ ਤੋਂ ਮਨ੍ਹਾ ਕਰਦੇ ਹਨ ਤੇ ਇਕ ਪਾਸੇ ਚਾਹ ਪੀਣ ਦੀ ਇਜ਼ਾਜਤ ਦੇ ਰਹੇ ਹਨ। ਸਾਧ ਸੰਗਤ ਜੀ ਸਤਿਗੁਰੂ ਜੀ ਤੇ ਸਰਬ ਕਲਾ ਸਮਰਥ ਹੈ, ਉਹ ਜਾਣੀ ਜਾਣ ਹੈ ਉਹ ਕੁੱਝ ਵੀ ਕਰ ਸਕਦਾ ਹੈ। ਉਹ ਜਾਣੀ ਜਾਣ ਸਤਿਗੁਰੂ ਜਾਣਦੇ ਸਨ ਕਿ ਸਤਵੰਤ ਸਿੰਘ ਚਾਹ ਪੀਤੇ ਬਗੈਰ ਗੱਡੀ ਨਹੀਂ ਚਲਾ ਸਕਦਾ ਸੀ। ਨਾਲੇ ਜੋ ਸਤਿਗੁਰੂ ਕਹਿੰਦਾ ਹੈ ਉਹ ਕਰੋ, ਜੋ ਕਰਦਾ ਹੈ ਉਹ ਨਾ ਵੇਖੋ। ਤਾਂ ਹੀ ਤੇ ਗੁਰੂ ਤੇ ਸਿੱਖ ਦਾ ਰਿਸ਼ਤਾ ਰਹਿ ਸਕਦਾ ਹੈ।

ਏਨਾ ਕਹਿ ਸੱਚੇ ਪਾਤਸ਼ਾਹ ਜੀ ਮੁੜ ਗੱਡੀ ਵਿਚ ਬੈਠ ਗਏ। ਕੁੱਝ ਕੁ ਟਾਫੀਆਂ ਨਾਲ ਲੈ ਲਈਆਂ। ਥੋੜ੍ਹੀ ਥੋੜ੍ਹੀ ਦੇਰ ਬਾਅਦ ਇਕ ਇਕ ਟਾਫੀ ਦਿੰਦੇ ਰਹੇ ਤੇ ਪਤਾ ਹੀ ਨਾ ਲੱਗਾ ਕਿਹੜੇ ਵੇਲੇ ਏਨਾ ਲੰਮਾ ਸਫਰ ਤੈਅ ਕਰ ਲਿਆ।

## ਹੋਰ ਸਾਖੀ :-

ਏਸੇ ਹੀ ਨਗਿੰਦਰ ਸਿੰਘ ਦੇ ਘਰ ਤਿੰਨ ਬੀਬੀਆਂ ਹੋ ਗਈਆਂ। ਲੜਕਾ ਕੋਈ ਨਹੀਂ ਸੀ। ਹਰ ਇਕ ਨੂੰ ਬੱਚੇ (ਲੜਕੇ) ਦੀ ਲਾਲਸਾ ਹੁੰਦੀ ਹੈ। ਨਗਿੰਦਰ ਸਿੰਘ ਤੇ ਉਸਦੀ ਘਰਵਾਲੀ ਨੇ ਪਿਤਾ ਸੰਤ ਦਇਆ ਸਿੰਘ ਜੀ ਨੂੰ ਆਖਿਆ ਕਿ ਉਹ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਭੁਜੰਗੀ ਵਾਸਤੇ ਅਰਜ ਬੇਨਤੀ ਕਰਨ। ਪਿਤਾ ਜੀ ਨੇ ਆਖਿਆ ਕਿ ਉਹ ਆਪ ਅਰਜ ਕਰਨ। ਪਰ ਬੱਚੇ ਆਖਣ ਕਿ ਸਾਨੂੰ ਸ਼ਰਮ ਆਉਂਦੀ ਹੈ। ਅਸੀਂ ਆਪਣੇ ਬਾਰੇ ਆਪ ਕਿਵੇਂ ਅਰਜ ਕਰੀਏ ?

ਇਹ ਗੱਲ ਸੰਨ 1983 ਦੀ ਹੈ। ਨਗਿੰਦਰ ਸਿੰਘ, ਉਹਨਾਂ ਦੀ ਘਰ ਵਾਲੀ ਤੇ ਪਿਤਾ ਸੰਤ ਦਇਆ ਸਿੰਘ ਜੀ ਨੇ ਪ੍ਰੋਗਰਾਮ ਬਣਾਇਆ ਕਿ ਇੰਡੀਆ ਆ ਕੇ ਸ੍ਰੀ ਭੈਣੀ ਸਾਹਿਬ ਪਹੁੰਚ ਕੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਜ ਬੇਨਤੀ ਕਰੀਏ। ਸੰਤ ਦਇਆ ਸਿੰਘ ਹੁਰੀਂ ਸ੍ਰੀ ਭੈਣੀ ਸਾਹਿਬ ਆ ਗਏ। ਸੰਤ ਤਰਸੇਮ ਸਿੰਘ ਹੁਰਾਂ ਨੇ ਉਹਨਾਂ ਦਾ ਡੇਰਾ ਲੁਆ ਦਿਤਾ।

ਸਵੇਰੇ ਆਸਾ ਜੀ ਦੀ ਵਾਰ ਦੇ ਭੋਗ ਤੋਂ ਬਾਅਦ ਸ੍ਰੀ ਸਤਿਗੁਰੂ ਜੀ ਨੇ ਉਹਨਾਂ ਨੂੰ ਆਪ ਬੁਲਾ ਕੇ ਹੁਕਮ ਕੀਤਾ – ''ਤੁਸੀਂ ਪ੍ਰਸਾਦਾ ਪਾਣੀ ਛਕਕੇ 8 ਵਜੇ ਬਾਗ ਵਾਲੀ ਕੋਠੀ ਮੈਨੂੰ ਆ ਕੇ ਮਿਲਣਾ।'' 'ਸਤਿਬਚਨ' ਕਹਿ ਸੰਤ ਦਇਆ ਸਿੰਘ ਜੀ ਹੁਰੀਂ ਪ੍ਰਸ਼ਾਦਾ ਛੱਕਣ ਲੰਗਰ ਵੱਲ ਚਲੇ ਗਏ। ਹੁਕਮ ਅਨੁਸਾਰ 8 ਵਜੇ ਬਾਗ ਵਾਲੀ ਕੋਠੀ ਆ ਸਤਿਗੁਰ ਜੀ ਦੇ ਚਰਨ ਪਰਸੇ। ਸ੍ਰੀ ਸਤਿਗੁਰੂ ਜੀ ਹਰੇ ਘਾਹ ਉਤੇ ਕੁਰਸੀ ਤੇ ਬਿਰਾਜਮਾਨ ਸਨ। ਨਗਿੰਦਰ ਸਿੰਘ ਤਾਂ ਮੱਥਾ ਟੇਕ ਕੇ ਇਕ ਪਾਸੇ ਹੋ ਗਿਆ ਤੇ ਸੰਤ ਦਇਆ ਸਿੰਘ ਜੀ ਨੇ ਮੱਥਾ ਟੇਕਣ ਲੱਗਿਆਂ ਸੱਚੇ ਪਾਤਸ਼ਾਹ ਜੀ ਦੇ ਜਿਉਂ ਚਰਨ ਫੜੇ, ਛੱਡਣ ਦਾ ਨਾਮ ਹੀ ਨਾ ਲਵੇ। ਸੱਚੇ ਪਾਤਸ਼ਾਹ ਜੀ ਨੇ ਚਰਨ ਛੁਡਾਉਣ ਲਈ ਹੌਲੀ ਹੌਲੀ ਆਪਣੇ ਚਰਨ ਦਾ ਅੰਗੂਠਾ ਹਿਲਾਉਣਾ ਸ਼ੁਰੂ ਕੀਤਾ, ਪਰ ਏਧਰ ਵੀ ਸਿਖ ਦੇ ਅੰਦਰ ਕਿਸੇ ਚੀਜ਼ ਦੀ ਭਾਵਨਾ ਸੀ। ਪਾਤਸ਼ਾਹ ਜੀ ਨੇ ਸੰਤ ਦਇਆ ਸਿੰਘ ਜੀ ਵੱਲ ਨਜ਼ਰ ਮਾਰੀ। ਸੰਤ ਦਇਆ ਸਿੰਘ ਨੇ ਹੱਥ ਜੋੜ ਕੇ ਸਨਿਮਰ ਬੇਨਤੀ ਕੀਤੀ – ''ਪਾਤਸ਼ਾਹ ਜੀ ਮੇਰੇ ਵੱਲ ਨਹੀਂ ਕਾਕੇ ਵੱਲ ਵੇਖੋ।'' ਤਾਂ ਹੁਕਮ ਕੀਤੋ ਨੇ – ''ਤਰਸੇਮ ਸਿੰਘ, ਸੱਚੇ ਪਾਤਸ਼ਾਹ ਜੀ ਸੰਤਾਂ ਤੇ ਭਗਤਾਂ ਵੱਲ ਕ੍ਰਿਪਾ ਜ਼ਰਾ ਦੇਰ ਨਾਲ ਕਰਦੇ ਹਨ।''

ਸੰਤ ਦਇਆ ਸਿੰਘ ਨੇ ਅਰਜ ਕੀਤੀ – ''ਸੱਚੇ ਪਾਤਸ਼ਾਹ ਜੀਓ, ਹੁਣ ਤੇ ਆਪ ਹੀ ਸਭ ਕੁੱਝ ਹੋ, ਆਪ ਹੀ ਕ੍ਰਿਪਾ ਕਰੋ ਜੀ।'' ਤਰਸੇਮ ਸਿੰਘ ਦੇ ਅੰਦਰ ਜਿੱਦਾਂ ਸੱਚੇ ਪਾਤਸ਼ਾਹ ਜੀ ਵੱਸ ਗਏ। ਉਹ ਝੱਟ ਬੋਲ ਉਠਿਆ – ''ਸੱਚੇ ਪਾਤਸ਼ਾਹ ਜੀ ਇਹ ਅਖੰਡ ਪਾਠ ਕਰਾਉਣ।'' ਹੁਕਮ ਹੋ ਗਿਆ – ''ਹਾਂ, ਇਹ ਅਖੰਡ ਪਾਠ ਕਰਾਉਣ।''

ਸੰਤ ਦਇਆ ਸਿੰਘ ਨੇ ਅਰਜ ਕੀਤੀ – ''ਸੱਚੇ ਪਾਤਸ਼ਾਹ ਜੀਓ, ਅਸੀਂ ਤੇ ਕਲ੍ਹ ਵਾਪਸ ਵੀ ਚਲੇ ਜਾਣਾ ਹੈ, ਸਾਨੂੰ ਏਥੇ ਦਾ ਏਨਾ ਹਿਸਾਬ ਨਹੀਂ।'' ਸੱਚੇ ਪਾਤਸ਼ਾਹ ਜੀ ਨੇ ਕਿਸੇ ਸਿੱਖ ਦਾ ਨਾਮ ਲੈ ਕੇ ਹੁਕਮ ਕੀਤਾ – ''ਅਖੰਡ ਪਾਠ ਕਰਾਉਣ ਲਈ ਉਸਨੂੰ ਜਾ ਕੇ ਮਿਲੋ।'' ਹੁਕਮ ਹੋਇਆ – ''ਤੁਸੀਂ ਬੇਸ਼ੱਕ ਚਲੇ ਜਾਣਾ। ਇਸ ਅਖੰਡ ਪਾਠ ਦਾ ਜਦੋਂ ਭੋਗ ਪਵੇਗਾ ਮੈਂ ਆਪ ਜਾ ਕੇ ਦਰਸ਼ਨ ਦਿਆਂਗਾ।''

ਸੰਤ ਦਇਆ ਸਿੰਘ ਹੁਰਾਂ ਅਕਾਲ ਪੁਰਖ ਦਾ ਹੁਕਮ ਮੰਨ ਲਿਆ। ਬਿਲਕੁਲ ਉਸੇ ਤਰਾਂ ਹੀ ਕੀਤਾ। ਅਗਲੇ ਦਿਨ ਸੱਚੇ ਪਾਤਸ਼ਾਹ ਜੀ ਸਵੇਰੇ ਨੀਲੋ ਨਹਿਰ ਤੇ ਨਾਲ ਹੀ ਗਏ। ਉਥੋਂ 'ਮੈਟਾਡੋਰ' ਦੀ ਗੱਡੀ ਵਿਚ ਹੀ ਦਿੱਲੀ ਆ ਕੇ ਵਾਪਸ ਚਲੇ ਗਏ।

ਸਾਧ ਸੰਗਤ ਜੀ, ਸਤਿਗੁਰੂ ਜੀ ਦੀ ਬਖ਼ਸ਼ਿਸ਼ ਪੂਰੇ ਨੌਂ ਮਹੀਨੇ ਬਾਅਦ ਸੰਤ ਨਗਿੰਦਰ ਸਿੰਘ ਦੇ ਘਰ ਭੁਜੰਗੀ ਨੇ ਜਨਮ ਲਿਆ। ਤਾਰ ਰਾਹੀਂ ਸੂਬਾ ਜੀ ਦੇ ਰਾਹੀਂ ਬੱਚੇ ਦਾ ਨਾਮ ਨਿਹਾਲ ਸਿੰਘ ਰੱਖਿਆ। ਇਹ ਹੈ ਬਖਸ਼ਿਸ਼ ਉਸ ਅਕਾਲ ਪੁਰਖ ਦੀਨਾ ਨਾਥ ਹਾਜ਼ਰਾ ਹਜ਼ੂਰ ਸਮੇਂ ਦੇ ਮਾਲਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਜੋ ਕਿ ਆਪ ਦੇਹ ਧਾਰ ਕੇ ਇਸ ਮਾਤ ਲੋਕ ਦੇ ਦੁਖੀਆਂ ਦੇ ਦੁੱਖ ਦੂਰ ਕਰਨ ਲਈ ਇਸ ਦੁਨੀਆਂ ਤੇ ਆਏ ਹਨ। ਇਹ ਤੇ ਅਨੰਤ ਕਲਾਂ ਦੇ ਮਾਲਕ ਹਨ। ਖੰਡਾਂ ਬ੍ਰਹਮੰਡਾਂ ਦੇ ਮਾਲਕ ਹਨ। ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ !



# ਸੰਗਤ-ਵਿਚਾਰ

ਜਿਸ ਕਿਸੇ ਨੇ ਦੂਰ ਬੈਠਿਆਂ ਜਾਂ ਕਿਸੇ ਕਾਰਨ ਸ੍ਰੀ ਭੈਣੀ ਸਾਹਿਬ ਜਾ ਕੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਨਹੀਂ ਕੀਤੇ, ਮੇਰਾ ਦਾਅਵਾ ਹੈ ਕਿ ਇਕ ਵਾਰੀ ਇਹ 'ਅਲੌਕਿਕ ਕੌਤਕ' ਦੀ ਪੁਸਤਕ ਪੜ੍ਹਕੇ ਹਰ ਰੋਜ਼ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਾਖਿਆਤ ਦਰਸ਼ਨ ਕਰ ਸਕਦਾ ਹੈ। ਜਿਸਦਾ ਸ਼ਰੇਅ ਆਪ ਜੀ ਨੂੰ ਜਾਂਦਾ ਹੈ, ਤੁਹਾਡਾ ਅਤੀ ਧੰਨਵਾਦ ! – *ਤੁਹਾਡਾ ਇਕ ਪਾਠਕ, ਮੰਡੀ*

ਇਹ ਕਿਤਾਬ ਸਾਨੂੰ ਬਹੁਤ ਹੀ ਚੰਗੀ ਲਗੀ, ਕਿਉਂਕਿ ਇਸ ਕਿਤਾਬ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਬੜੇ ਹੀ 'ਅਲੌਕਿਕ ਕੌਤਕ' ਹਨ। ਜਿਹਨਾਂ ਨੂੰ ਪੜ੍ਹਣ ਨਾਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ 'ਤੇ ਸਾਡੀ ਸ਼ਰਧਾ ਹੋਰ ਵੀ ਵੱਧ ਜਾਂਦੀ ਹੈ। ਜਿਹੜੀ ਕ੍ਰਿਪਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੇਰੇ ਉਤੇ ਕੀਤੀ ਹੈ, ਸ਼ਾਇਦ ਹੀ ਕਿਸੇ ਹੋਰ ਉਤੇ ਕੀਤੀ ਹੋਵੇ। ਸ੍ਰੀ ਸਤਿਗੁਰੂ ਜੀ ਸਦਾ ਹੀ ਮੈਨੂੰ ਆਪਣੇ ਚਰਨਾਂ ਵਿਚ ਰੱਖਣ। – *ਰਣਜੀਤ ਕੌਰ, ਮੰਡੀ*

ਆਪ ਜੀ ਦੀ ਪੁਸਤਕ ਪੜ੍ਹਕੇ ਮਨ ਬਹੁਤ ਖੁਸ਼ ਹੋ ਗਿਆ ਹੈ। ਮੈਂ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਨਮਸਕਾਰ ਕਰਦੀ ਹਾਂ। ਸੱਚੇ ਪਾਤਸ਼ਾਹ ਜੀ ਸਾਡੇ ਉਤੇ ਬਹੁਤ ਹੀ ਕ੍ਰਿਪਾ ਕਰਦੇ ਹਨ ਤੇ ਕਰਦੇ ਰਹਿਣ। ਮੈਂ ਸਦਾ ਹੀ ਆਪ ਜੀ ਦੇ ਚਰਨਾਂ ਵਿਚ ਰਹਿਣਾ ਚਾਹੁੰਦੀ ਹਾਂ। ਧੰਨਵਾਦ ! – *ਜਸਬੀਰ ਕੌਰ, ਮੰਡੀ*

ਅਸੀਂ ਆਪ ਦੀ ਹਿੰਦੀ ਦੀ ਕਿਤਾਬ ਪੜ੍ਹੀ, ਉਸ ਵਿਚ ਜਿਹੜੀ ਕਥਾ ਪੜ੍ਹੀ, ਉਸ ਵਿਚ ਸਤਿਗੁਰੂ ਜੀ ਦੇ ਦਰਸ਼ਨ ਹੋਏ। ਜਿੰਨੀ ਕ੍ਰਿਪਾ ਸਤਿਗੁਰੂ ਜੀ ਦੀ ਮੇਰੇ ਉਤੇ ਹੈ ਸ਼ਾਇਦ ਹੀ ਕਿਸੇ ਹੋਰ ਉਤੇ ਹੋਵੇ। ਮੈਂ ਸਤਿਗੁਰਾਂ ਤੋਂ ਬੇਨਤੀ ਕਰਦੀ ਹਾਂ ਕਿ ਅਜਿਹੀ ਕ੍ਰਿਪਾ ਸਾਰਿਆਂ ਉਤੇ ਹੋਵੇ ਤਾਕਿ ਸਾਡੀ ਸ਼ਰਧਾ ਬਣੀ ਰਹੇ। ਸੱਚੇ ਪਾਤਸ਼ਾਹ ਜੀ ਹਰ ਵੇਲੇ ਸਾਡੇ ਨਾਲ ਹਨ ਅਤੇ ਸਦਾ ਰਹਿਣਗੇ, ਮੇਰਾ ਵਿਸ਼ਵਾਸ ਹੈ। ਸਤਿਗੁਰੂ ਜੀ ਦੇ ਚਰਨਾਂ ਵਿਚ ਪ੍ਰਣਾਮ, ਸਾਡਾ ਸਤਿਗੁਰਾਂ ਦੇ ਨਾਲ ਪਿਆਰ ਬਣਿਆ ਰਹੇ। – *ਸੁਨੀਲਾ ਸਚਦੇਵਾ, ਮੰਡੀ*

ਮੈਂ ਹਰ ਐਤਵਾਰ ਆਪ ਜੀ ਦੇ ਛਪੇ 'ਅਲੌਕਿਕ ਕੌਤਕ' ਅੰਕ ਵਿਚੋਂ ਸ੍ਰੀ ਸਤਿਗੁਰੂ ਜੀ ਦੀਆਂ ਸਾਖੀਆਂ ਸਾਧ ਸੰਗਤ ਨੂੰ ਸੁਣਾਉਂਦਾ ਹਾਂ। ਜਿਸ ਤੋਂ ਸਾਧ ਸੰਗਤ ਬਹੁਤ ਪ੍ਰਭਾਵਤ ਹੁੰਦੀ ਹੈ। ਸਤਿਗੁਰੂ ਸੱਚੇ ਪਾਤਸ਼ਾਹ ਜੀ ਆਪ 'ਤੇ ਇਹ ਕ੍ਰਿਪਾ ਹਮੇਸ਼ਾ ਬਣਾਈ ਰੱਖਣ।
– ਜੱਥੇਦਾਰ ਜੁਗਿੰਦਰ ਸਿੰਘ, ਕਾਨਪੁਰ

ਮੈਂ ਲਗਾਤਾਰ 'ਅਲੌਕਿਕ ਕੌਤਕ' ਨੂੰ ਪੜ੍ਹਦਾ ਆ ਰਿਹਾ ਹਾਂ। ਇਸ ਨੂੰ ਪੜ੍ਹਣ ਨਾਲ ਮਨ ਨੂੰ ਸ਼ਾਂਤੀ ਮਿਲਦੀ ਹੈ। ਸਾਖੀਆਂ ਵਿਚੋਂ ਗੁਰੂ ਨਾਨਕ ਦੇਵ ਜੀ ਦੇ ਹੀ ਦਰਸ਼ਨ ਹੁੰਦੇ ਪ੍ਰਤੀਤ ਹੁੰਦੇ ਹਨ। ਇਸ ਮਹਾਨ ਕੰਮ ਕਰਨ ਦਾ ਉਪਰਾਲਾ ਜਿਹੜਾ ਹਰੀਸ਼ ਜੀ ਤੁਸਾਂ ਕੀਤਾ ਹੈ, ਬੜਾ ਸ਼ਲਾਘਾਯੋਗ ਕਦਮ ਹੈ। ਸਤਿਗੁਰੂ ਸੱਚੇ ਪਾਤਸ਼ਾਹ ਜੀ ਆਪ ਜੀ ਤੇ ਇਹ ਕ੍ਰਿਪਾ ਹਮੇਸ਼ਾ ਬਣਾਈ ਰੱਖਣ।
– ਨਿਰਮਲ ਸਿੰਘ, ਰਾਣੀ ਬਾਗ, ਦਿੱਲੀ

ਇਹ ਜਿਹੜਾ ਉਪਰਾਲਾ ਤੁਸਾਂ ਕੀਤਾ ਹੈ, ਇਹ ਸਾਡੇ ਤੇ ਬੜੀ ਕ੍ਰਿਪਾ ਕੀਤੀ ਹੈ। ਮੈਨੂੰ ਪੜ੍ਹਣ ਦਾ ਬੜਾ ਸ਼ੌਕ ਹੈ। ਮੇਰੇ ਕੋਲ ਵੱਡੇ ਵੱਡੇ ਗ੍ਰੰਥ ਹਨ। ਪਰ ਜੋ ਮਜਾ ਇਸ ਨੂੰ ਪੜ੍ਹ ਕੇ ਆਇਆ ਹੈ ਉਹ ਕਹਿਣ ਤੇ ਕਥਨ ਤੋਂ ਬਾਹਰਾ ਹੈ। ਮੈਂ ਤਾਂ ਪੜ੍ਹਦਿਆਂ ਪੜ੍ਹਦਿਆਂ ਰੋਣ ਹੀ ਲੱਗ ਪੈਂਦਾ ਹਾਂ ਤੇ ਮਨ ਵੱਸ ਵਿਚ ਨਹੀਂ ਆਉਂਦਾ। – ਚੰਨਣ ਸਿੰਘ, B-141, ਟੈਗੋਰ ਗਾਰਡਨ, ਨਵੀਂ ਦਿੱਲੀ

ਇਹ ਜਿਹੜੀ ਤੁਸੀਂ ਕਿਤਾਬ ਛਾਪੀ ਹੈ, ਇਹ ਬਹੁਤ ਵਧੀਆ ਹੈ। ਮੈਂ ਸਾਰੇ ਦੇ ਸਾਰੇ ਅੰਕ ਪੜ੍ਹੇ ਹਨ। ਤਨਜਾਨੀਆ ਵਾਲੇ ਅਗਰਵਾਲ ਜੀ ਦੀ ਕਥਾ ਤੇ ਉਹਨਾਂ ਤੇ ਹੋਈ ਕ੍ਰਿਪਾ ਬੜੀ ਵਧੀਆ ਸਾਖੀ ਹੈ। ਇਹੋ ਜਿਹੀਆਂ ਹੱਡ-ਬੀਤੀਆਂ ਪੜ੍ਹਣ ਨੂੰ ਮਿਲੀਆਂ ਹਨ, ਜਿਹਨਾਂ ਬਾਰੇ ਅਸੀਂ ਸੋਚ ਵੀ ਨਹੀਂ ਸਕਦੇ ਹਾਂ ਕਿ ਸਤਿਗੁਰੂ ਜੀ ਏਦਾਂ ਕ੍ਰਿਪਾ ਕਰਦੇ ਹਨ। ਗਰੀਬਾਂ ਨੂੰ ਕਿਸ ਤਰ੍ਹਾਂ ਆਪ ਜਾ ਜਾ ਕੇ ਨਿਵਾਜਦੇ ਹਨ। ਸੋ ਹਰੀਸ਼ ਜੀ, ਸੱਚੇ ਪਾਤਸ਼ਾਹ ਜੀ ਕ੍ਰਿਪਾ ਕਰਨ, ਆਪ ਜੀ ਤੇ ਤਾਂ ਜੁ ਇਹ ਅੰਕ ਸਾਡੇ ਤੱਕ ਇਸੇ ਤਰ੍ਹਾਂ ਹੀ ਹਮੇਸ਼ਾ ਲਈ ਪਹੁੰਚਦਾ ਰਹੇ
– ਮਹਿੰਦਰ ਸਿੰਘ, ਵਿਸ਼ਨੂੰ ਗਾਰਡਨ, ਨਵੀਂ ਦਿੱਲੀ

ਮੈਂ ਹਰੀਸ਼ ਜੀ, ਆਪ ਦਾ ਬਹੁਤ ਬਹੁਤ ਧੰਵਾਦ ਕਰਦੀ ਹਾਂ। ਜੋ ਆਪ ਜੀ ਨੇ ਸਤਿਗੁਰੂ ਜੀ ਦੀਆਂ ਉਹ ਉਹ ਕਥਾਵਾਂ ਸਾਡੇ ਤਕ ਪਹੁੰਚਾਈਆਂ ਹਨ, ਜਿਹਨਾਂ ਨੂੰ ਪੜ੍ਹ ਕੇ ਲੋਕ ਸਤਿਗੁਰੂ ਜੀ ਦੇ ਚਰਨਾਂ ਨਾਲ ਜੁੜਦੇ ਹਨ। ਸੱਚੇ ਪਾਤਸ਼ਾਹ ਜੀ ਦੀਆਂ ਤੁਸੀਂ ਇਹੋ ਜਿਹੀ ਸਾਖੀਆਂ ਸੁਣਾਉਂਦੇ ਹੋ, ਕੁੱਝ ਲੋਕ ਇਹੋ ਜਿਹੇ ਵੀ ਹਨ, ਜਿਹਨਾਂ ਨੇ ਸੱਚੇ ਪਾਤਸ਼ਾਹ ਜੀ ਦੇ ਕਦੇ ਦਰਸ਼ਨ ਤਕ ਨਹੀਂ ਕੀਤੇ ਪਰ ਮਨ ਉਹਨਾਂ ਦੇ ਚਰਨਾਂ ਨਾਲ ਜੁੜ ਜਾਂਦਾ ਹੈ – ''ਕਾਨ ਸੁਨੈ ਪਹਿਚਾਨ ਨ ਤਿਨਸੋਂ। ਲਿਵ ਲਾਗੀ ਮੋਰੀ ਪਗੁ ਇਨਸੋਂ॥'' ਸੋ ਇਹੋ ਜਿਹੀ ਕ੍ਰਿਪਾ ਤੇ ਕੋਈ ਕੋਈ ਕਰਦਾ ਹੈ। ਇਹੋ ਜਿਹੇ ਲੇਖਕਾਂ ਦੇ ਕਾਰਨ ਬੜੇ ਬੜੇ ਪਾਪੀ ਮਨੁੱਖ ਵੀ ਸਤਿਗੁਰਾਂ ਦੀ ਸ਼ਰਨ ਵਿਚ ਆ ਕੇ ਆਪਣਾ ਜਨਮ ਸਫਲ ਕਰਦੇ ਹਨ।
– ਬੀਬੀ ਤਰਬਲੀ, ਸੰਤ ਨਗਰ

ਮੈਂ ਸਾਰਾ ਅੰਕ ਪੜ੍ਹਦੀ ਹਾਂ। ਫੋਟੋਆਂ ਬਹੁਤ ਸੁਹਣੀਆਂ ਲੱਗਦੀਆਂ ਹਨ। ਦਿਲ ਕਰਦਾ ਹੈ ਕਿ ਵੇਖਦੀ ਹੀ ਰਹਾਂ। ਸਾਰਾ ਦਿਨ ਵੇਖਦੀ ਰਹਿੰਦੀ ਹਾਂ ਇਸ ਨੂੰ ਤੇ ਪੜ੍ਹ ਪੜ੍ਹ ਕੇ ਖੁਸ਼ ਹੁੰਦੀ ਹਾਂ, ਨਾਲੇ ਰੋਂਦੀ ਹਾਂ। ਜਦੋਂ ਸਾਖੀ ਪੜ੍ਹਦੀ ਹਾਂ ਕਿ ਸੱਚੇ ਪਾਤਸ਼ਾਹ ਜੀ ਕਿਵੇਂ ਦੁਖੀਆਂ ਦੇ ਦੁੱਖ ਦੂਰ ਕਰਦੇ ਹਨ ਤਾਂ ਮਨ 'ਚ ਅਰਦਾਸ ਕਰਦੀ ਹਾਂ ਕਿ ਮੇਰੇ ਵੀ ਇਸੇ ਤਰ੍ਹਾਂ ਹੀ ਦੁੱਖ ਦੂਰ ਕਰਨ, ਮੈਂ ਵੀ ਬਹੁਤ ਦੁੱਖੀ ਹਾਂ।

– ਹਰਭਜਨ ਕੌਰ, ਵਿਸ਼ਨੂੰ ਗਾਰਡਨ, ਨਵੀਂ ਦਿੱਲੀ

ਮੈਂ ਇਕ ਪੰਜਾਬੀ ਟੀਚਰ ਹਾਂ। ਮੈਂ ਸਾਰਾ ਅੰਕ ਪੜ੍ਹਦੀ ਹਾਂ ਤੇ ਸਕੂਲੇ ਲੈ ਜਾਂਦੀ ਹਾਂ ਤੇ ਹੋਰਨਾਂ ਟੀਚਰਾਂ ਨੂੰ ਵੀ ਪੜ੍ਹਾਉਂਦੀ ਹਾਂ। ਉਹ ਏਨੀਆਂ ਸਿਫ਼ਤਾਂ ਕਰਦੀਆਂ ਹਨ ਕਿ ''ਤੁਹਾਡਾ ਗੁਰੂ ਇਹੋ ਜਿਹਾ ਹੈ ਜੋ ਆਪਣਿਆਂ ਨੂੰ ਵੀ ਤਾਰਦਾ ਹੈ ਤੇ ਹੋਰਨਾਂ ਨੂੰ ਵੀ ਤਾਰਦਾ ਹੈ। ਸੱਚੇ ਪਾਤਸ਼ਾਹ ਜੀ ਕ੍ਰਿਪਾ ਕਰਨ ਤੇ ਸਾਡੇ ਦੁੱਖ ਏਸੇ ਤਰ੍ਹਾ ਹੀ ਦੂਰ ਕਰਦੇ ਰਹਿਣ ਤੇ ਸਾਡੀ ਸ਼ਰਧਾ ਬਣੀ ਰਹੇ। – ਰਘੁਬੀਰ ਕੌਰ, ਪਰਮਜੀਤ ਕੌਰ

**RZ-217**, ਰਵੀ ਨਗਰ ਐਕਸ., ਨਵੀਂ ਦਿੱਲੀ

ਮੈਂ ਇਹ 'ਅਲੌਕਿਕ ਕੌਤਕ'ਅੰਕ ਲੀਬੀਆ ਲੈ ਕੇ ਗਿਆ ਸੀ। ਉਥੇ ਜਾ ਕੇ ਜਿਉਂ ਹੀ ਪੜ੍ਹਣ ਬੈਠਦਾ ਸੀ, ਅੱਖਾਂ ਵਿਚੋਂ ਅੱਥਰੂ ਹੀ ਆਈ ਜਾਂਦੇ ਸਨ। ਮਨ ਥੰਮਿਆ ਨਹੀਂ ਥੰਮਦਾ। ਮੈਂ ਹਰੀਸ਼ ਜੀ ਤੁਹਾਡਾ ਬੜਾ ਸ਼ੁਕਰਗੁਜਾਰ ਹਾਂ ਜੋ ਤੁਸੀਂ ਇਹੋ ਜਿਹੀ ਪਤ੍ਰਿਕਾ ਸਾਧ ਸੰਗਤ ਨੂੰ ਦਿਤੀ ਹੈ। ਮੈਂ ਹੋਰਨਾ ਨੂੰ ਵੀ ਪੜ੍ਹਾਈ, ਉਹਨਾਂ ਤੇ ਵੀ ਬੜਾ ਅਸਰ ਹੋਇਆ ਹੈ। – ਜੈ ਇੰਦਰ ਸਿੰਘ, ਸ਼ਾਹਪੁਰ ਜਲੰਧਰ

ਆਪ ਜੀ ਨੇ ਜੋ ਵੀ ਉਪਰਾਲਾ ਕੀਤਾ ਹੈ ਬਹੁਤ ਸਲਾਹੁਣਯੋਗ ਹੈ। ਸ੍ਰੀ ਸਤਿਗੁਰੂ ਜੀ ਦੀ ਮਹਿਮਾ ਕਹਿਣ ਕਥਨ ਤੋਂ ਬਾਹਰੀ ਹੈ। ਆਪ ਜੀ ਨੇ ਜ਼ਰੂਰ ਪਿਛਲੇ ਜਨਮ ਵਿਚ ਬਹੁਤ ਚੰਗੇ ਕਰਮ ਕੀਤੇ ਹੋਣਗੇ, ਜੋ ਆਪ ਜੀ ਤੇ ਸ੍ਰੀ ਸਤਿਗੁਰੂ ਜੀ ਦੀ ਏਨੀ ਕ੍ਰਿਪਾ ਹੈ। ਸਤਿਗੁਰੂ ਜੀ ਆਪ 'ਤੇ ਆਪਣੀ ਕ੍ਰਿਪਾ ਏਸੇ ਤਰ੍ਹਾਂ ਹੀ ਬਣਾਈ ਰੱਖਣ। – ਦਲਜੀਤ ਕੌਰ, **RZ-118**, ਰਵੀ ਨਗਰ ਐਕਸ., ਨਵੀਂ ਦਿੱਲੀ

ਸਾਨੂੰ ਮੰਡੀ ਸਿਰਫ਼ ਇਕ ਹੀ ਪਰਚਾ ਮਿਲਿਆ ਸੀ। ਸੇਠ ਭਜਨੀਕ ਸਿੰਘ ਹੁਰਾਂ ਦੀ ਸਾਖੀ ਉਹਨਾਂ ਦੀ ਜ਼ਬਾਨੀ ਵੀ ਸੁਣੀ ਸੀ ਤੇ ਹੁਣ ਪੜ੍ਹਣ ਨੂੰ ਵੀ ਮਿਲੀ। ਬਹੁਤ ਹੀ ਚੰਗੀ ਲੱਗੀ। ਇਸ ਕਰਕੇ ਜੋ ਤੁਸੀਂ ਇਸ ਪਤ੍ਰਿਕਾ ਬਾਰੇ ਕਰ ਰਹੇ ਹੋ, ਉਸ ਲਈ ਅਸੀਂ ਆਪ ਜੀ ਦੇ ਬਹੁਤ ਆਭਾਰੀ ਹਾਂ। – ਮਹਿੰਦਰ ਕੌਰ, ਮੰਡੀ

ਜਿਹੜੇ ਵੀ ਆਪ ਜੀ ਦਾ ਨਵਾਂ ਅੰਕ ਪੜ੍ਹਦੇ ਹਨ, ਉਹ ਅਗਲਾ ਅੰਕ ਪੜ੍ਹਣ ਲਈ ਏਨੇ ਉਤਾਵਲੇ ਹੁੰਦੇ ਹਨ ਕਿ ਇਕ ਦੂਜੇ ਦੇ ਹੱਥੋਂ ਖੋਂਹਦੇ ਹਨ। ਇਹਦੇ ਵਿਚ ਕੀਤੀਆਂ ਬਖ਼ਸ਼ਿਸ਼ਾਂ ਨੂੰ ਪੜ੍ਹ ਕੇ ਇਸ ਤਰ੍ਹਾਂ ਲੱਗਦਾ ਹੈ ਜਿਵੇਂ ਇਹ ਬਖ਼ਸ਼ਿਸ਼ ਮੇਰੇ ਤੇ ਹੀ ਹੋ ਰਹੀ ਹੋਵੇ। ਇਸ ਅਮੁੱਲੇ ਗ੍ਰੰਥ ਲਈ ਅਸੀ ਆਪ ਜੀ ਦੇ ਬਹੁਤ ਧੰਨਵਾਦੀ ਹਾਂ। – ਧਰਮ ਸਿੰਘ, **WZ-92**, ਸੰਤਗੜ੍ਹ, ਗਲੀ ਨੰ.**28**, ਸਾਹਿਬਪੁਰਾ, ਨਵੀਂ ਦਿੱਲੀ

ਹਰੀਸ਼ ਜੀ, ਕਿਸੇ ਵੀ ਮਨੁੱਖ ਦੀ ਸ਼ਖਸੀਅਤ ਲਿਖੀ ਹੋਈ ਜਦੋਂ ਅਸੀਂ ਪੜ੍ਹਦੇ ਹਾਂ ਤਾਂ ਥੋੜ੍ਹੀ ਜਿਹੀ ਘਾਟ ਮਹਿਸੂਸ ਕਰਦੇ ਹਾਂ ਕਿ ਉਹਦਾ ਥੋੜ੍ਹਾ ਜਿਹਾ ਪਿਛੋਕੜ ਵੀ ਲਿਖਿਆ ਜਾਵੇ। ਪਰ ਫਿਰ ਵੀ ਜੋ ਵੀ ਤੁਹਾਡੀ ਕਲਮ ਲਿਖ ਰਹੀ ਹੈ, ਉਹ ਬਹੁਤ ਸੁਹਣਾ ਹੈ। ਅਸੀਂ ਆਪ ਵੀ ਪੜ੍ਹਦੇ ਹਾਂ ਤੇ ਹੋਰਨਾਂ ਨੂੰ ਵੀ ਪੜ੍ਹਾਉਂਦੇ ਹਾਂ। ਇਸ ਉਦੱਮ ਲਈ ਆਪ ਜੀ ਦਾ ਬਹੁਤ ਬਹੁਤ ਧੰਨਵਾਦ।

– ਨਿਰੰਜਨ ਸਿੰਘ, **T-510/C-81**, ਬਲਜੀਤ ਨਗਰ, ਨਵੀਂ ਦਿੱਲੀ

ਮੈਂ ਆਪ ਜੀ ਦੀਆਂ ਕਿਤਾਬਾਂ ਆਪ ਪੜ੍ਹ ਕੇ ਆਪਣੇ ਗੁਆਂਢੀਆਂ ਨੂੰ ਵੀ ਦਿੰਦੀ ਹਾਂ। ਉਹ ਕਹਿੰਦੇ ਹਨ ਕਿ ਇਹ ਜਿਹੜੇ ਤੁਹਾਡੇ ਸਤਿਗੁਰੂ ਜੀ ਨੇ, ਇਹ ਸਮੇਂ ਦੇ ਮਾਲਕ ਨੇ। ਇਹ ਜਿਹੜੇ ਵੀ ਕੌਤਕ ਕਰ ਰਹੇ ਨੇ, ਇਹ ਸਿਰਫ਼ ਕਹਿਣ ਨੂੰ ਹੀ ਨਹੀਂ ਬਿਲਕੁਲ ਅਸਲੀਅਤ ਹੈ। ਜਿਹੜੇ ਨਹੀਂ ਵੀ ਦੇਹਧਾਰੀ ਗੁਰੂ ਨੂੰ ਮੰਨਦੇ ਉਹ ਵੀ ਇਹ ਕਥਾਵਾਂ ਪੜ੍ਹ ਕੇ ਇਹ ਗੱਲ ਮੰਨਦੇ ਹਨ ਕਿ ਇਹ ਕੋਈ ਆਮ ਮਨੁੱਖ ਨਹੀਂ ਹੈ। ਇਹ ਤੇ ਅਕਾਲ ਪੁਰਖ ਆਪ ਦੇਹ ਧਾਰ ਕੇ ਇਸ ਦੁਨੀਆਂ ਤੇ ਆਇਆ ਹੈ। ਸੋ ਤੁਸੀਂ ਸਤਿਗੁਰੂ ਜੀ ਦਾ ਸਹੀ ਰੂਪ ਪੇਸ਼ ਕਰ ਰਹੇ ਹੋ। ਇਹ ਕਥਾਵਾਂ ਪੜ੍ਹ ਕੇ ਸਿਰਫ਼ ਨਾਮਧਾਰੀ ਹੀ ਨਹੀਂ ਬਲਕਿ ਪੂਰੀ ਲੋਕਾਈ ਇਸ ਨੂੰ ਅਕਾਲ ਪੁਰਖ ਮੰਨਦੀ ਹੈ। ਸੋ ਇਹ ਮੇਰਾ ਸਤਿਗੁਰੂ ਜੀ ਧੰਨਤਾ ਦੇ ਯੋਗ ਹੈ, ਜਿਸ ਨੇ ਆਪ ਜੀ ਤੋਂ ਉਦੱਮ ਕਰਾ ਕੇ ਇਹ ਸਾਰੀ ਕਾਰ ਕਰਾਈ ਹੈ।

– ਸੰਦੀਪ ਕੌਰ, **3/76A**, ਰਮੇਸ਼ ਨਗਰ, ਨਵੀਂ ਦਿੱਲੀ

ਅਸੀਂ ਸਭ ਤੋਂ ਪਹਿਲਾਂ ਤਾਂ ਆਪ ਜੀ ਨੂੰ ਵਧਾਈ ਦਿੰਦੇ ਹਾਂ ਜੋ ਕਿ ਆਪ ਨੇ ਏਨਾ ਉਚਾ ਸੁੱਚਾ ਕੰਮ ਸੱਚੇ ਪਾਤਸ਼ਾਹ ਜੀ ਦੀ ਕ੍ਰਿਪਾ ਨਾਲ ਸ਼ੁਰੂ ਕੀਤਾ ਹੈ। ਜਿਸ ਤਰ੍ਹਾਂ ਇਕ ਮਾਲੀ ਬਾਗ ਵਿਚ ਫੁੱਲਾਂ ਨੂੰ ਲਾ ਕੇ ਹਰ ਪਾਸਿਓਂ ਖੁਸ਼ਬੂ ਖਲੇਰਦਾ ਹੈ। ਉਸੇ ਤਰ੍ਹਾਂ ਆਪ ਜੀ ਨੇ 'ਅਲੌਕਿਕ ਕੌਤਕ' ਛਾਪ ਕੇ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਉਸਤੱਤਾਂ ਦੀ ਖੁਸ਼ਬੂ ਘਰ-ਘਰ ਪਹੁੰਚਾਉਣ ਦਾ ਬੜਾ ਵੱਡਾ ਉਪਰਾਲਾ ਕੀਤਾ ਹੈ। ਜਦੋਂ ਇਹ ਸਾਖੀਆਂ ਅਸੀਂ ਪੜ੍ਹਦੇ ਹਾਂ ਤਾਂ ਸਾਨੂੰ ਇੰਜ ਜਾਪਦਾ ਹੈ ਜਿਵੇਂ ਕਿ ਸੱਚੇ ਪਾਤਸ਼ਾਹ ਜੀ ਸਾਡੇ ਸਾਹਮਣੇ ਪ੍ਰਤੱਖ ਰੂਪ ਵਿਚ ਸਾਨੂੰ ਦਰਸ਼ਨ ਦੇ ਰਹੇ ਹਨ। ਇਹ ਸਭ ਆਪ ਜੀ ਦੀ ਹੀ ਮਿਹਨਤ ਦਾ ਫਲ ਹੈ ਕਿ ਸਾਰੀ ਸੰਗਤ ਇਸ ਗ੍ਰੰਥ ਨੂੰ ਪੜ੍ਹ ਕੇ ਜਸ ਮਾਣ ਰਹੀ ਹੈ। ਅਸੀਂ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਵਿਚ ਇਹੀ ਅਰਜ ਕਰਦੇ ਹਾਂ ਕਿ ਜਿਹੜਾ ਉਪਰਾਲਾ ਆਪ ਜੀ ਨੇ ਕੀਤਾ ਹੈ, ਉਸ ਵਿਚ ਕੋਈ ਰੁਕਾਵਟ ਨਾ ਆਏ ਅਤੇ ਆਪ ਜੀ ਇਸੇ ਤਰ੍ਹਾਂ ਹੀ ਸੱਚੇ ਪਾਤਸ਼ਾਹ ਜੀ ਦੀਆਂ ਅਤੇ ਸੰਗਤਾਂ ਦੀਆਂ ਖੁਸ਼ੀਆਂ ਪ੍ਰਾਪਤ ਕਰੋ।

– ਸੰਤ ਗੁਰਸੇਵਕ ਸਿੰਘ, ਬੀਬੀ ਹਰਸਿਮਰਨ ਕੌਰ, ਦਿੱਲੀ

– ਸਤਿਗੁਰ ਸਿੱਖ ਕੀ ਕਰੇ ਪ੍ਰਤਿਪਾਲ ॥
– ਸਤਿਗੁਰ ਮੇਰਾ ਮਾਰ ਜੀਵਾਲੈ ॥
– ਸਤਿਗੁਰ ਸਿੱਖ ਕੇ ਬੰਧਨ ਕਾਟੈ ॥
– ਗੁਰ ਕਾ ਸਿੱਖ ਬਿਕਾਰ ਤੇ ਹਾਟੈ ॥
– ਸਤਿਗੁਰ ਸਿੱਖ ਕਾਂ ਹਲਤ ਪਲਤ ਸਵਾਰੈ।

ਉਪਰੋਕਤ ਗੁਰਬਾਣੀ ਦੀਆਂ ਤੁੱਕਾਂ ਮੁਤਾਬਕ ਸਤਿਗੁਰੂ ਅਤੇ ਉਸ ਦੇ ਸਿੱਖਾਂ ਦੇ ਅਨੇਕਾਂ ਹੀ ਕੌਤਕ ਹਨ। ਕਿਸੇ ਵੀ ਨਾਮਧਾਰੀ ਸਿੱਖ ਨਾਲ ਬਚਨ ਕਰਕੇ ਵੇਖੋ। ਉਸ ਨਾਲ ਸਤਿਗੁਰੂ ਜੀ ਨੇ ਕੋਈ ਨਾ ਕੋਈ ਕੌਤਕ ਜ਼ਰੂਰ ਵਰਤਾਇਆ ਹੋਵੇਗਾ। ਸਤਿਗੁਰੂ ਸਮੁੰਦਰ ਦੀ ਤਰ੍ਹਾਂ ਅਥਾਹ ਹੁੰਦਾ ਹੈ। ਉਸ ਦਾ ਪਾਰਾਵਾਰ ਪਾਇਆ ਹੀ ਨਹੀਂ ਜਾ ਸਕਦਾ। ਸ੍ਰੀ ਹਰੀਸ਼ ਅਰੋੜਾ ਜੀ, ਤੁਹਾਡੇ ਵਲੋਂ ਜੋ ਹਰ ਮਹੀਨੇ 'ਅਲੌਕਿਕ ਕੌਤਕ' ਰਸਾਲਾ ਮੁਫ਼ਤ ਗੁਰਸਿੱਖਾਂ ਵਿਚ ਪੜ੍ਹਨ ਲਈ ਪਹੁੰਚਾਇਆ ਜਾ ਰਿਹਾ ਹੈ, ਇਸ ਉਦੱਮ, ਉਤਸ਼ਾਹ ਤੇ ਮਿਹਨਤ ਵਾਸਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹੀ ਆਪ ਜੀ ਉਪਰ ਕ੍ਰਿਪਾ ਕਰ ਰਹੇ ਹਨ। ਜੇ ਕੋਈ ਇਸ ਰਸਾਲੇ ਦਾ ਪਾਠਕ ਆਪ ਨੂੰ ਕੁੱਝ ਇਸ ਬਦਲੇ ਦੇਣਾ ਚਾਹੇ ਤਾਂ ਉਹ ਕੇਵਲ ਤੁਹਾਡਾ ਧੰਨਵਾਦ ਹੀ ਕਰ ਸਕਦਾ ਹੈ।

ਮੈਂ 4-5 'ਅਲੌਕਿਕ ਕੌਤਕ' ਰਸਾਲੇ ਦੇ ਅੰਕ ਪੜ੍ਹੇ ਹਨ। ਪਹਿਲਾਂ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਮਨਮੋਹਣੀਆਂ ਤਸਵੀਰਾਂ ਦੇ ਦਰਸ਼ਨ ਕਰਕੇ ਮਨ ਖੁਸ਼ ਹੋ ਜਾਂਦਾ ਹੈ। ਜਦੋਂ ਪੜ੍ਹਣਾ ਸ਼ੁਰੂ ਕਰ ਦੇਈਏ ਤਾਂ ਦਿਲ ਕਰਦਾ ਹੈ ਕਿ ਇਹਨੂੰ ਲਗਾਤਾਰ ਪੜ੍ਹਦੇ ਹੀ ਜਾਈਏ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਸਿੱਖਾਂ ਦੀ ਕਿਵੇਂ ਔਖੇ ਵੇਲੇ ਸਹਾਇਤਾ ਕੀਤੀ, ਕਿਵੇਂ ਰੋਗ ਕੱਟੇ, ਜਮਾ ਤੋਂ ਬਚਾਇਆ, ਪੁਤਰਾਂ ਦੀ ਦਾਤ ਦਿਤੀ। ਅਜੇਹੇ ਅਨੇਕਾਂ ਅਲੌਕਿਕ ਕੌਤਕ ਜੋ ਆਪ ਜੀ ਸਿੱਖਾਂ ਤੋਂ ਸੁਣ ਸੁਣ ਕੇ ਲਿਖ ਕੇ ਪਾਠਕਾਂ ਤਕ ਪਹੁੰਚਾਉਂਦੇ ਹੋ। ਇਸ ਨੂੰ ਪੜ੍ਹ ਕੇ ਸਿੱਖਾਂ ਦੀ ਸ਼ਰਧਾ ਸਤਿਗੁਰੂ ਜੀ ਪ੍ਰਤੀ ਹੋਰ ਵੱਧਦੀ ਹੈ। ਇਸ ਤੋਂ ਇਲਾਵਾ ਜਿਸ ਨੂੰ ਸਤਿਗੁਰੂ ਜੀ ਬਾਰੇ ਗਿਆਨ ਹੀ ਨਹੀਂ ਤੇ ਨਾ ਹੀ ਉਸ ਨੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਹਨ, ਜੇ ਉਹ ਮਨੁੱਖ ਵੀ ਇਹ 'ਅਲੌਕਿਕ ਕੌਤਕ' ਰਸਾਲਾ ਪੜ੍ਹੇਗਾ ਤਾਂ ਉਹ ਜ਼ਰੂਰ ਹੀ ਸਤਿਗੁਰੂ ਜੀ ਦੀ ਸ਼ਰਨ ਵਿਚ ਆਵੇਗਾ, ਇਹ ਮੇਰਾ ਪੂਰਨ ਭਰੋਸਾ ਹੈ। ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਮੇਰੀ ਇਹੀ ਅਰਦਾਸ ਹੈ ਕਿ ਆਪ ਜੀ ਏਸੇ ਤਰ੍ਹਾਂ ਹੀ ਸ੍ਰੀ ਸਤਿਗੁਰੂ ਜੀ ਦਾ ਜੱਸ ਲਿਖ ਕੇ ਪਾਠਕਾਂ ਤਕ ਪਹੁੰਚਾ ਕੇ ਸਚੇ ਪਾਤਸ਼ਾਹ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਦੇ ਰਹੋ। ਮੈਂ ਆਪ ਜੀ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ।

– ਗੁਰਦੀਪ ਸਿੰਘ ਨਾਮਧਾਰੀ, ਕੈਨੇਡਾ

ਹਰੀਸ਼ ਅਰੋੜਾ ਜੀ ਦਾ ਇਹ ਸ਼ਲਾਘਾਯੋਗ ਉਦੱਮ ਹੈ। ਇਸ ਗੱਲ ਦੀ ਲੋੜ ਪੰਥ ਨੂੰ ਬਹੁਤ ਸੀ ਕਿ ਸਤਿਗੁਰੂ ਜੀ ਦੀਆਂ ਸਾਖੀਆਂ ਘਰ-ਘਰ ਪਹੁੰਚਣ। ਆਪ ਦਾ ਬਹੁਤ-ਬਹੁਤ ਧੰਨਵਾਦ !

– ਠੇਕੇਦਾਰ ਸੁਲੱਖਣ ਸਿੰਘ, ਦਿੱਲੀ

ਇਹ 'ਅਲੌਕਿਕ ਕੌਤਕ' ਪੜ੍ਹ ਕੇ ਬਹੁਤ ਚੰਗਾ ਲੱਗਾ। ਇਸ ਕਰਕੇ ਅਸੀਂ ਹੱਡ-ਬੀਤੀ ਸਾਖੀ ਲਿਖ ਰਹੇ ਹਾਂ –

ਪਾਕਿਸਤਾਨ ਜਿਲਾ ਸਿਆਲਕੋਟ, ਤਹਿਸੀਲ ਪਸਰੂਰ, ਪਿੰਡ ਖਿਉਣ ਚੀਮਾ ਜਿਥੇ ਦੋ ਭਾਈ ਰਹਿੰਦੇ ਸਨ। ਵੱਡੇ ਦਾ ਨਾਮ ਹਰਨਾਮ ਸਿੰਘ ਤੇ ਛੋਟੇ ਦਾ ਬਾਵਾ ਸਿੰਘ। ਹਰਨਾਮ ਸਿੰਘ ਹੁਰੀਂ ਮਸਤਾਨੇ ਸਨ। ਬਾਵਾ ਸਿੰਘ ਖੇਤੀਬਾੜੀ ਕਰਦੇ ਸਨ। ਹਰਨਾਮ ਸਿੰਘ ਹੁਰਾਂ ਨੇ ਚਾਰ-ਚਾਰ ਮਹੀਨੇ ਬਾਹਰ ਚਲੇ ਜਾਣਾ। ਭੈਣੀ ਸਾਹਿਬ ਜਾ ਕੇ ਲੰਗਰ ਵਿਚ ਬਾਲਣ ਦੀ ਸੇਵਾ ਕਰਨੀ। ਜਦੋਂ ਘਰ ਜਾਣਾ ਤਾਂ ਬਾਵਾ ਸਿੰਘ ਨੇ ਪਿਆਰ ਨਾਲ ਮਿਲਣਾ ਤੇ ਇਹ ਗੱਲ ਆਖਣੀ ਭਰਾ ਜੀ ਤੁਸੀਂ ਨਾਮ ਜਪੋ, ਕੰਮ ਦਾ ਕੋਈ ਫਿਕਰ ਨਾ ਕਰੋ। ਪਾਕਿਸਤਾਨ ਬਨਣ ਤੋਂ ਪਹਿਲਾਂ ਮੇਲਾ ਕੀਤਾ, ਸਤਿਗੁਰੂ ਪ੍ਰਤਾਪ ਸਿੰਘ ਜੀ ਆਏ। ਉਹਨਾਂ ਆਖਿਆ – ''ਦੇਸ਼ ਦੀ ਵੰਡ ਹੋ ਰਹੀ ਹੈ, ਸਮਾਂ ਮਾੜਾ ਆਉਣ ਵਾਲਾ ਹੈ, ਤੁਸੀਂ ਆਪਣੇ ਬੱਚੇ ਉਧਰ ਭੇਜ ਦਿਓ।''

ਦੇਸ਼ ਦੀ ਵੰਡ ਤੋਂ ਬਾਅਦ ਉਹ ਏਧਰ ਆਏ। ਕਰਤਾਰਪੁਰ ਦੇ ਕੋਲ ਲਿੱਟਾਂ ਪਿੰਡ ਜ਼ਮੀਨ ਅਲਾਟ ਹੋਈ। ਬਾਵਾ ਸਿੰਘ ਦੀ ਉਮਰ 26 ਸਾਲ ਸੀ ਇਸ ਨੂੰ ਚੇਚਕ (ਮਾਤਾ) ਨਿਕਲ ਆਈ। ਸ਼ਾਮ ਨੂੰ ਆਪਣੇ ਵੱਡੇ ਭਰਾ ਨੂੰ ਸੱਦ ਕੇ ਇਹ ਗੱਲ ਆਖੀ – ''ਮੈਂ ਸਵੇਰੇ ਚਲੇ ਜਾਣਾ ਹੈ। ਤੂੰ ਨਾਮ ਜਪਦਾ ਰਿਹੈਂ ਤੇ ਮੈਂ ਵਿਹਾਰ ਕਰਦਾ ਰਿਹਾ ਹਾਂ। ਆਪਣੀ ਕਮਾਈ ਵਿਚੋਂ ਮੈਨੂੰ ਕੁੱਝ ਦਿਓ।'' ਇਹਨਾਂ ਨੇ ਅਰਦਾਸ ਕੀਤੀ – ਸੱਚੇ ਪਾਤਸ਼ਾਹ ਜੀ, ਇਸ ਨਾਮ ਦੇ ਧਨ ਦਾ ਮੈਨੂੰ ਪਤਾ ਨਹੀਂ। ਇਹ ਜੋ ਕੁੱਝ ਮੰਗਦਾ ਹੈ ਕ੍ਰਿਪਾ ਕਰਕੇ ਇਸਨੂੰ ਦੇ ਦੇਵੋ। ਬਾਵਾ ਸਿੰਘ ਆਖਿਆ, ਮੈਂ ਸਵੇਰੇ 8 ਵਜੇ ਚਲੇ ਜਾਣਾ ਹੈ। ਸੱਚੇ ਪਾਤਸ਼ਾਹ ਜੀ ਸਵੇਰੇ ਘੋੜੇ ਤੇ ਆਉਣਗੇ, ਮੈਨੂੰ ਪੈਦਲ ਜਾਣਾ ਪਵੇਗਾ। ਮੈਂ ਆਪਣਾ ਘੋੜਾ ਨਾਲ ਲੈ ਜਾਣਾ ਚਾਹੁੰਦਾ ਹਾਂ। ਬਾਵਾ ਸਿੰਘ ਨੇ ਆਪਣੇ ਭਣਵਈਏ ਨੂੰ ਆਖਿਆ, ਘੋੜੇ ਨੂੰ ਰੱਜ ਕੇ ਪੱਠੇ ਪਾ ਦਿਓ। ਜਦੋਂ ਸਵੇਰੇ 8 ਵਜੇ ਤਾਂ ਆਖਣ ਲਗੇ ਦਰਵਾਜਾ ਖੋਲ੍ਹ ਦਿਓ, ਸੱਚੇ ਪਾਤਸ਼ਾਹ ਜੀ ਆ ਗਏ ਹਨ। ਇਹਨਾਂ ਦੀ ਮਾਤਾ ਕਹਿੰਦੀ ਕਿ ਸਾਨੂੰ ਤਾਂ ਸਤਿਗੁਰੂ ਜੀ ਨਜ਼ਰ ਨਹੀਂ ਆਉਂਦੇ। ਬਾਵਾ ਸਿੰਘ ਨੇ ਕਿਹਾ ਕਿ ਮੇਰੇ ਤਾਂ ਕੋਲ ਖੜ੍ਹੇ ਹਨ ਅਤੇ ਅਸੀਂ ਹੁਣ ਜਾ ਰਹੇ ਹਾਂ। ਇਤਨਾ ਆਖ ਕੇ ਸਰੀਰ ਛੱਡ ਦਿਤਾ। ਉਸੇ ਵੇਲੇ ਉਹ ਘੋੜਾ ਵੀ ਚੜ੍ਹਾਈ ਕਰ ਗਿਆ। ਇਹ ਸਤਿਗੁਰੂ ਦੇ ਸੇਵਕਾਂ ਤੇ ਹੀ ਬਖ਼ਸ਼ਿਸ਼ ਹੁੰਦੀ ਹੈ। ਜੋ ਸੰਸਾਰ ਦੇ ਕੰਮਕਾਰ ਕਰਦੇ ਹੋਏ ਵੀ ਉਹਨਾਂ ਨੂੰ ਆਪਣੇ ਮਰਣ ਦੇ ਸਮੇਂ ਦਾ ਵੀ ਪਤਾ ਹੁੰਦਾ ਹੈ। – ਅਜੀਤ ਸਿੰਘ ਚੰਡੀਗੜ੍ਹ



# ਬੱਚਿਆਂ ਦੀ ਪ੍ਰਤੀਯੋਗਤਾ

## ਉਮਰ 5 ਤੋਂ 10 ਸਾਲ ਅਤੇ 11 ਤੋਂ 21 ਸਾਲ

ਮੈਂ ਆਪ ਜੀ ਨੂੰ ਛੋਟੀਆਂ ਛੋਟੀਆਂ ਸਾਖੀਆਂ ਸੁਣਾਉਣਾ ਚਾਹੁੰਦਾ ਹਾਂ। ਆਪ ਜੀ ਇਹ ਸਾਖੀਆਂ ਪੜ੍ਹਕੇ ਲਿਖਣਾ ਕਿ -

1. ਆਪ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਕੀ ਮਨੁੱਖ ਨਜ਼ਰ ਆਉਂਦੇ ਹਨ ?
2. ਕੀ ਸਿਰਫ ਸਤਿਗੁਰੂ ਦਿੱਸਦੇ ਨੇ ?
3. ਕੀ ਅਕਾਲ ਪੁਰਖ ਜਾਪਦੇ ਨੇ ?

## ਸਾਖੀਆਂ :-

(1) ਬੈਂਕਾਕ ਵਿਚ ਇਕ ਨਾਮਧਾਰੀ ਸਿੱਖ ਅਮੋਲਕ ਸਿੰਘ ਜਿਹੜਾ ਭੈੜੀ ਸੰਗਤ ਵਿਚ ਪੈ ਕੇ ਆਪਣੀ ਦਾੜ੍ਹੀ ਕੱਟਣ ਲੱਗ ਪਿਆ। ਕੁੱਝ ਸਮੇਂ ਬਾਅਦ ਉਹਦੀ ਭੈਣ ਜਿਸਦਾ ਆਨੰਦ ਕਾਰਜ ਦੋ ਤਿੰਨ ਸਾਲ ਪਹਿਲਾਂ ਖੁਲ੍ਹੇ ਸਿੱਖਾਂ ਦੇ ਘਰ ਹੋਇਆ ਸੀ, ਪਾਗਲ ਹੋ ਗਈ। ਡਾਕਟਰਾਂ ਦੇ ਸਾਰੇ ਇਲਾਜ ਫੇਲ੍ਹ ਹੋ ਗਏ। ਉਸਦੀ ਭੈਣ ਦੇ ਸਹੁਰੇ ਸਾਹਿਬ ਨੇ ਕਿਹਾ ਕਿ ਤੁਸੀਂ ਦਾਅਵਾ ਕਰਦੇ ਹੋ ਕਿ ਤੁਹਾਡੇ ਅੱਜ ਦੇ ਗੁਰੂ ਸਤਿਗੁਰੂ ਜਗਜੀਤ ਸਿੰਘ ਜੀ ਵਿਚ ਗੁਰੂ ਨਾਨਕ ਦੀ ਜੋਤ ਹੈ। ਆਪਣੇ ਗੁਰੂ ਨੂੰ ਅਰਜ ਕਰੋ ਕਿ ਤੁਹਾਡੀ ਭੈਣ ਨੂੰ ਠੀਕ ਕਰ ਦੇਵੇ। ਸੱਚੇ ਪਾਤਸ਼ਾਹ ਜੀ ਜਦ ਬੈਂਕਾਕ ਆਏ ਤਾਂ ਇਹਨਾਂ ਦੀ ਮਾਤਾ ਜੀ ਨੇ ਇਨ੍ਹਾਂ ਨੂੰ ਜ਼ਬਰਦਸਤੀ ਸਤਿਗੁਰਾਂ ਦੇ ਕਮਰੇ ਵਿਚ ਭੇਜ ਦਿਤਾ। ਅਮੋਲਕ ਸਿੰਘ ਨੇ ਹੱਥ ਜੋੜ ਕੇ ਅਰਜ ਕੀਤੀ - ''ਹੇ ਗਰੀਬ ਨਿਵਾਜ਼, ਮੇਰੀ ਭੈਣ ਪਾਗਲ ਹੋ ਗਈ ਹੈ, ਆਪਣੀ ਕ੍ਰਿਪਾ ਕਰੋ।'' ਸੱਚੇ ਪਾਤਸ਼ਾਹ ਜੀ ਨੇ ਇਹਨਾਂ ਨੂੰ ਨੇੜੇ ਬੁਲਾ ਕੇ ਇਹਨਾਂ ਦੀ ਦਾੜ੍ਹੀ ਤੇ ਹੱਥ ਫੇਰਿਆ ਅਤੇ ਬਚਨ ਕੀਤਾ - ''ਤੇਰੀ ਦਾੜ੍ਹੀ ਬੜੀ ਸੁਹਣੀ ਲੱਗਦੀ ਹੈ, ਤੂੰ ਆਪਣੀ ਦਾੜ੍ਹੀ ਨੂੰ ਸੰਭਾਲ। ਤੇਰੀ ਭੈਣ ਆਪੇ ਹੀ ਠੀਕ ਹੋ ਜਾਵੇਗੀ।'' ਏਸ ਤਰ੍ਹਾਂ ਹੀ ਹੋਇਆ ਅਮੋਲਕ ਸਿੰਘ ਨੇ ਦਾੜ੍ਹੀ ਕੱਟਣੀ ਬੰਦ ਕਰ ਦਿਤੀ ਤਾਂ ਉਸਦੀ ਭੈਣ ਠੀਕ ਹੋ ਗਈ।

(2) ਸੰਤ ਅਮੋਲਕ ਸਿੰਘ ਨੇ ਬੈਂਕਾਕ ਆਪਣੀ ਦੁਕਾਨ ਵਿਚ ਦੋ ਖੁਲ੍ਹੇ ਸਿੱਖਾਂ ਨਾਲ ਵਪਾਰ ਸਾਂਝਾ ਕਰ ਲਿਆ। ਇਕ ਦਿਨ ਉਹ ਦੋਵੇਂ ਭਰਾ ਸ਼ਰਾਬ ਦੀ ਬੋਤਲ ਅਤੇ ਕੁੱਕੜ ਲੈ ਕੇ ਦੁਕਾਨ ਵਿਚ ਆ ਗਏ। ਸਤਿਗੁਰੂ ਜਗਜੀਤ ਸਿੰਘ ਜੀ ਦੀ ਫੋਟੋ ਦੇ ਸਾਹਮਣੇ ਮੇਜ ਤੇ ਰੱਖ ਕੇ ਖਾਣ ਪੀਣ ਲੱਗੇ। ਅਮੋਲਕ ਸਿੰਘ ਨੇ ਹੱਥ ਜੋੜ ਕੇ ਉਹਨਾਂ ਨੂੰ ਬੇਨਤੀ ਕੀਤੀ ਕਿ ਏਥੇ ਸਤਿਗੁਰਾਂ ਦਾ ਪਹਿਰਾ ਲੱਗਾ ਹੈ। ਏਥੇ ਨਾ ਤਾਂ ਸ਼ਰਾਬ ਪੀਣੀ ਅਤੇ ਨਾ ਕੁੱਕੜ ਖਾਣਾ। ਪਰ ਉਹ ਨਾ ਮੰਨੇ। ਕਹਿਣ ਲੱਗੇ - ਇਹ ਤਾਂ ਸਿਰਫ ਫੋਟੋ ਹੀ ਲੱਗੀ ਹੈ ਸਤਿਗੁਰੂ ਥੋੜ੍ਹੇ ਹੀ ਬੈਠਾ ਹੈ। ਅਮੋਲਕ ਸਿੰਘ ਨੂੰ ਵਿਸ਼ਵਾਸ ਹੋ ਗਿਆ ਕਿ ਇਹਨਾਂ ਨੂੰ ਮਰਿਆਦਾ ਤੋੜਣ ਦੀ ਸਜਾ ਜਰੂਰ ਮਿਲੇਗੀ। ਕੁੱਝ ਦਿਨਾਂ ਮਗਰੋਂ ਹੀ ਚਾਰ ਪਾਕਿਸਤਾਨੀ ਡਾਕੂਆਂ ਨੇ ਉਹਨਾਂ ਦੀ ਦੁਕਾਨ ਤੇ ਡਾਕਾ ਪਾਇਆ। ਪਰ ਸਤਿਗੁਰਾਂ ਨੇ ਇਸ ਦੀ ਰੱਖਿਆ ਕਰ ਦਿਤੀ।

(3) ਅਫਰੀਕਾ ਵਿਚ ਇਕ ਸਿੱਖ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਸੇ ਕੰਮ ਲਈ ਕਾਫੀ ਦੂਰ ਭੇਜਿਆ ਅਤੇ ਹੁਕਮ ਕੀਤਾ ਕਿ ਰਾਤ ਤੱਕ ਵਾਪਸ ਆ ਜਾਈਂ। ਉਸ ਸਿੱਖ ਨੇ ਆਪਣੀ ਗੱਡੀ ਦਾ ਪੈਟਰੋਲ ਟੈਂਕ ਚੈਕ ਨਾ ਕੀਤਾ। ਵਾਪਸੀ ਤੇ ਰਾਤ ਵੇਲੇ ਘਣੇ ਜੰਗਲਾਂ ਵਿਚ ਪੈਟਰੋਲ ਮੁੱਕ ਗਿਆ। ਪੈਟਰੋਲ ਦੀ ਸੂਈ ਜੀਰੋ ਤੇ ਆ ਗਈ। ਉਸ ਸਿੱਖ ਨੇ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕੀਤੀ - ''ਹੇ ਗਰੀਬ ਨਿਵਾਜ਼, ਮੈਂ ਆਪ ਜੀ ਦੇ ਹੁਕਮ ਨਾਲ ਆਇਆ ਸੀ। ਪੈਟਰੋਲ ਮੁੱਕ ਗਿਆ, ਨੇੜੇ ਤੇੜੇ ਕੋਈ ਪੈਟਰੋਲ ਪੰਪ ਵੀ ਨਹੀਂ ਹੈ। ਕ੍ਰਿਪਾ ਆਪ ਜੀ ਨੇ ਹੀ ਕਰਨੀ ਹੈ।'' ਉਸ ਸਿੱਖ ਦਾ ਕਹਿਣਾ ਹੈ ਕਿ ਉਸ ਦੀ ਗੱਡੀ ਬਿਨਾ ਪੈਟਰੋਲ ਦੇ 110 ਮੀਲ ਚੱਲ ਕੇ ਸਤਿਗੁਰੂ ਜੀ ਦੇ ਡੇਰੇ ਤੇ ਪਹੁੰਚ ਗਈ। ਸਤਿਗੁਰੂ ਬਾਹਰ ਹੀ ਖੜ੍ਹੇ ਉਡੀਕ ਰਹੇ ਸਨ। ਬਚਨ ਕੀਤਾ - ''ਸਾਨੂੰ ਤੇਰੀ ਫਿਕਰ ਲੱਗ ਗਈ ਸੀ।'' ਹੁਣ ਬੱਚਿਓ, ਤੁਸੀਂ ਦੱਸੋ ਕਿ ਪੈਟਰੋਲ ਬਿਨਾ ਗੱਡੀ ਕਿਵੇਂ ਚੱਲੀ ?

ਪਿਆਰੇ ਬੱਚਿਓ! ਅਲੌਕਿਕ ਕੌਤਕ ਦੇ ਅੰਕਾਂ ਵਿਚੋਂ ਕੋਈ ਇਕ ਸਾਖੀ ਲਿਖੋ, ਜਿਹੜੀ ਆਪ ਜੀ ਦੇ ਮਨ ਨੂੰ ਚੰਗੀ ਲਗੀ ਹੋਵੇ। ਹੁਣ ਤੁਸੀਂ ਸਤਿਗੁਰਾਂ ਦਾ ਆਸ਼ੀਰਵਾਦ ਅਤੇ ਪੁਰਸਕਾਰ ਪਾਉਣ ਦੀ ਤਿਆਰੀ ਕਰੋ। ਆਪਣੀਆਂ ਮਨਪਸੰਦ ਸਾਖੀਆਂ ਹੇਠ ਲਿਖੇ ਪਤੇ ਤੇ ਛੇਤੀ ਤੋਂ ਛੇਤੀ ਭੇਜੋ :

**Vartman Hindustan, J-29-B, Ramesh Nagar, New Delhi-110015**

**ਵਰਤਮਾਨ ਹਿੰਦੁਸਤਾਨ, J-29-B, ਰਮੇਸ਼ ਨਗਰ, ਨਵੀਂ ਦਿੱਲੀ-110015**

- ਹਰੀਸ਼ ਚੰਦਰ ਅਰੋੜਾ

